


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਹਾੜ-ਸਾਵਣ, ਨਾਨਕਸ਼ਾਹੀ ੫੪੨ ਜੁਲਾਈ 2010

ਜਿਲਦ ੫੪ ਅੰਕ ੪

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ.,ਬੀ.ਐੱਡ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ੨੦ ਰੁਪਏ |
| ਲਾਈਫ਼ (ਦੇਸ਼) | ੨੦੦ ਰੁਪਏ |
| ਸਾਲਾਨਾ ਵਿਦੇਸ਼ | ੫੦੦ ਰੁਪਏ |
| ਲਾਈਫ਼ ਵਿਦੇਸ਼ | ੫੦੦੦ ਰੁਪਏ |
| ਪ੍ਰਤੀ ਕਾਪੀ | ੨ ਰੁਪਏ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net e-mail : gurmat_parkash@yahoo.co.in

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School Libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

***ਗੁਰਬਾਣੀ ਵਿਚਾਰ :***

# ਸਾਵਣਿ ਸਰਸ ਮਨਾ...

*ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ॥*
*ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ॥*
*ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ॥*
*ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ॥*
*ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ॥*
*ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ॥* *(ਪੰਨਾ ੧੧੦੮)*

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਬਾਰਹ ਮਾਹਾ ਤੁਖਾਰੀ ਦੀ ਇਸ ਪਾਵਨ ਪਉੜੀ ਵਿਚ ਸਾਉਣ ਮਹੀਨੇ ਦੇ ਖਾਸ ਰੁੱਤ-ਵਰਣਨ, ਪ੍ਰਕਿਰਤੀ-ਚਿਤਰਨ ਤੇ ਇਸ ਨਾਲ ਸੰਬੰਧਿਤ ਜਨ-ਜੀਵਨ ਦੇ ਕੁਝ ਪ੍ਰਮੁੱਖ ਪਾਸਾਰਾਂ ਨੂੰ ਦ੍ਰਿਸ਼ਟੀਗੋਚਰ ਕਰਦਿਆਂ ਮਨੁੱਖ ਨੂੰ ਜੀਵਨ-ਰੂਪੀ ਸਾਉਣ ਮਹੀਨਾ ਮਾਲਕ ਪਰਮਾਤਮਾ ਦੇ ਨਾਮ-ਸਿਮਰਨ ਦੁਆਰਾ ਪ੍ਰਭੂ-ਵਿਛੋੜੇ ਤੋਂ ਪ੍ਰਭੂ-ਮਿਲਾਪ ਦੀ ਦਿਸ਼ਾ ਵੱਲ ਮੋੜ ਕੇ ਸਫਲਾ ਕਰਨ ਦਾ ਨਿਰਮਲ ਰੂਹਾਨੀ ਗੁਰਮਤਿ ਗਾਡੀ ਮਾਰਗ ਦਰਸਾਉਂਦੇ ਹਨ।

ਗੁਰੂ ਜੀ ਜੀਵ-ਇਸਤਰੀ ਦੀ ਪ੍ਰਤੀਨਿਧਤਾ ਕਰਦਿਆਂ ਫ਼ਰਮਾਨ ਕਰਦੇ ਹਨ ਕਿ ਸਾਉਣ ਦਾ ਇਹ ਮਹੀਨਾ ਰਸ ਵਾਲਾ ਹੈ। ਹੇ ਮੇਰੇ ਮਨ! ਇਹ ਮਹੀਨਾ ਵਰਖਾ ਰੁੱਤ ਲਿਆਉਣ ਵਾਲਾ ਹੈ। ਇਹ ਰੁੱਤ ਆਉਣ ਨਾਲ ਬੱਦਲ ਵਰ੍ਹਦੇ ਹਨ। ਦਰਅਸਲ ਹਾੜ ਦੀ ਅਤਿ ਗਰਮ ਤੇ ਖੁਸ਼ਕ ਰੁੱਤ ਮਗਰੋਂ ਇਹ ਮਹੀਨਾ ਸੁਹਾਵਣਾ ਹੁੰਦਾ ਹੈ। ਗਰਮੀ ਤੇ ਖੁਸ਼ਕੀ ਨਾਲ ਮਰੁੰਡੀ ਤੇ ਕੁਮਲਾਈ ਬਨਸਪਤੀ ਇਸੇ ਮਹੀਨੇ ਹਰੀ-ਭਰੀ ਹੁੰਦੀ, ਮੌਲ਼ਦੀ ਤੇ ਵਿਗਸਦੀ ਹੈ। ਜੀਵ-ਇਸਤਰੀ ਆਖਦੀ ਹੈ ਕਿ ਮੈਨੂੰ ਤਨੋਂ-ਮਨੋਂ ਆਪਣੇ ਪਤੀ ਪਰਮਾਤਮਾ ਨੂੰ ਮਿਲਣ ਦੀ ਤੜਪ ਹੈ ਪਰ ਇਸ ਸੁਹਾਵਣੀ ਰੁੱਤ 'ਚ ਵੀ ਮੇਰਾ ਪਿਆਰਾ ਪਤੀ ਮੇਰੇ ਪਾਸ ਨਹੀਂ। ਉਹ ਪਰਦੇਸ ਗਿਆ ਹੋਇਆ ਹੈ।

ਜੀਵ-ਇਸਤਰੀ ਰੁਦਨ ਕਰਦੀ ਹੋਈ ਆਖਦੀ ਹੈ ਕਿ ਜੇ ਪਿਆਰਾ ਘਰ ਨਹੀਂ ਆਉਂਦਾ ਤਾਂ ਮੈਂ ਤਾਂ ਹਉਕੇ ਹੀ ਭਰਨੇ ਹਨ। ਉੱਪਰੋਂ ਬਿਜਲੀ ਵੀ ਮੈਨੂੰ ਚਮਕ-ਚਮਕ ਕੇ ਪਈ ਡਰਾਉਂਦੀ ਹੈ। ਪਿਆਰੇ ਪਰਮਾਤਮਾ ਬਿਨਾਂ ਮੈਂ ਇਕੱਲੀ ਹਾਂ। ਇਹ ਇਕੱਲਤਾ ਅਤਿ ਦੁਖਦਾਇਕ ਹੈ। ਹੇ ਮੇਰੀ ਮਾਂ ਇਹ ਆਤਮਿਕ ਮੌਤ ਬੇਹੱਦ ਦੁਖੀ ਕਰਨ ਵਾਲੀ ਹੈ। ਪਰਮਾਤਮਾ ਬਿਨਾਂ ਮੈਂ ਸੌਂ ਕਿਵੇਂ ਸਕਦੀ ਹਾਂ। ਖਾਣਾ, ਪੀਣਾ ਤੇ ਪਹਿਨਣਾ ਵੀ ਮਨ-ਤਨ ਨੂੰ ਚੰਗੇ ਨਹੀਂ ਲੱਗਦੇ। ਗੁਰੂ ਜੀ ਨਿਰਣਾ ਬਖਸ਼ਿਸ਼ ਕਰਦੇ ਹਨ ਕਿ ਸੁਹਾਗਣ ਉਹੀ ਜੀਵ-ਇਸਤਰੀ ਹੈ, ਜਿਹੜੀ ਪਿਆਰੇ ਪਰਮਾਤਮਾ ਦੇ ਨਾਲ ਇਕਮਿਕ ਹੋ ਜਾਂਦੀ ਹੈ। ■

ਸੰਪਾਦਕੀ

# ਭਾਈ ਤਾਰੂ ਸਿੰਘ ਸ਼ਹੀਦ ਪ੍ਰਤੀ ਸਤਿਕਾਰ ਪਾ ਸਕਦੈ ਠੱਲ੍ਹ ਪਤਿਤਪੁਣੇ ਨੂੰ!

*ਜਿਸ ਸ਼ਹੀਦੀ-ਪਰੰਪਰਾ ਨੂੰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਤੇਰਾ ਕੀਆ ਮੀਠਾ ਲਾਗੈ' ਉਚਾਰਦਿਆਂ ਅਰੰਭ ਕੀਤਾ ਤੇ ਜਿਸ ਨੂੰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਮਨੁੱਖਤਾ ਅਤੇ ਪੀੜਤ ਧਿਰ ਲਈ, ਖ਼ੁਦ ਚੱਲ ਕੇ ਦਿੱਲੀ ਜਾ ਕੇ ਆਪਣਾ ਸੀਸ ਵਾਰ ਕੇ ਹੋਰ ਉਚਾਈਆਂ ਪ੍ਰਦਾਨ ਕੀਤੀਆਂ, ਉਸ ਸ਼ਹੀਦੀ ਪਰੰਪਰਾ ਨੂੰ ਗੁਰੂ ਦੇ ਨਾਮ-ਲੇਵਾ ਸਿਦਕੀ ਸਿੱਖਾਂ ਨੇ ਅਣਗਿਣਤ ਸ਼ਹੀਦੀਆਂ ਦੇ ਕੇ ਬਹੁਤ ਭਰਪੂਰ ਕਰ ਦਿੱਤਾ। ਦ੍ਰਿੜ੍ਹ ਸੰਕਲਪ ਸਹਿਤ ਸਿੱਖੀ ਅਸੂਲਾਂ 'ਤੇ ਪਹਿਰਾ ਦਿੰਦਿਆਂ ਤੇ ਕੇਸਾਂ-ਸੁਆਸਾਂ ਸੰਗ ਸਿੱਖੀ ਧਰਮ ਨੂੰ ਪਾਲਦਿਆਂ ਜਿਨ੍ਹਾਂ ਅਣਗਿਣਤ ਗੁਰਸਿੱਖਾਂ ਨੇ ਆਪਣੀਆਂ ਜਾਨਾਂ ਵਾਰੀਆਂ, ਉਨ੍ਹਾਂ ਵਿਚ ਅਠਾਰ੍ਹਵੀਂ ਸਦੀ 'ਚ ਹੋਏ ਗੁਰਸਿੱਖ ਸ਼ਹੀਦ ਭਾਈ ਤਾਰੂ ਸਿੰਘ ਜੀ ਦਾ ਨਾਮ ਇਤਿਹਾਸ ਦੇ ਪੰਨਿਆਂ 'ਤੇ ਸੁਨਹਿਰੀ ਅੱਖਰਾਂ ਵਿਚ ਉਕਰਿਆ ਹੋਇਆ ਹੈ। ਆਪਣੀ ਸ਼ਹਾਦਤ ਦੇ ਸਮੇਂ ਭਾਈ ਸਾਹਿਬ ਦੁਆਰਾ ਸਿੱਖੀ ਦੇ ਮੂਲ-ਮੁਢਲੇ ਚਿੰਨ੍ਹ 'ਕੇਸਾਂ' ਦੀ ਸਲਾਮਤੀ ਵਾਸਤੇ ਦਰਸਾਇਆ ਸੱਚਾ-ਸੁੱਚਾ ਤੀਬਰ ਪਿਆਰ ਸਿੱਖੀ ਪ੍ਰਤੀ ਬੇਖ਼ਬਰ ਸਿੱਖ ਕਹਾਉਣ ਵਾਲਿਆਂ ਨੂੰ ਹਲੂਣ ਕੇ ਜਗਾਉਣ ਵਾਲਾ ਹੈ। ਭਾਈ ਤਾਰੂ ਸਿੰਘ ਜੀ ਇਕ ਅਜਿਹੇ ਦ੍ਰਿੜ੍ਹ ਸੰਕਲਪੀ ਗੁਰਸਿੱਖ ਹੋਏ ਹਨ, ਜਿਨ੍ਹਾਂ ਨੇ ਰੰਬੀ ਨਾਲ ਆਪਣਾ ਖੋਪਰ ਤਾਂ ਉਤਰਵਾਉਣਾ ਮਨਜ਼ੂਰ ਕਰ ਲਿਆ ਲੇਕਿਨ ਗੁਰੂ ਕੀ ਮੋਹਰ ਕੇਸਾਂ ਨੂੰ ਆਂਚ ਨਹੀਂ ਆਉਣ ਦਿੱਤੀ। ਸਤਿਗੁਰਾਂ ਨੇ ਆਪਣੇ ਸੱਚੇ ਸੇਵਕ ਸਿੱਖ ਨੂੰ ਇੰਨਾ ਸਿਦਕ ਬਖਸ਼ ਦਿੱਤਾ ਕਿ ਆਪ ਕੇਸਾਂ ਸਹਿਤ ਆਪਣਾ ਖੋਪਰ ਉਤਰਵਾ ਕੇ ਵੀ ਪਰਮਾਤਮਾ ਦੇ ਨਾਮ-ਸਿਮਰਨ 'ਚ ਧਿਆਨ ਲਗਾ ਕੇ ਪੂਰਨ ਅਡੋਲ ਮਾਨਸਿਕ-ਆਤਮਿਕ ਅਵਸਥਾ ਨੂੰ ਕਾਇਮ ਰੱਖਣ 'ਚ ਕਾਮਯਾਬ ਰਹੇ। ਭਾਈ ਸਾਹਿਬ ਨੇ ਸਿੱਧ ਕਰ ਦਿੱਤਾ ਕਿ ਗੁਰੂ ਦਾ ਸੱਚਾ ਸਿੱਖ, ਜ਼ਾਲਮਾਂ-ਜਾਬਰਾਂ ਦੇ ਕਾਬੂ ਵਿਚ ਆ ਕੇ ਵੀ ਆਪਣਾ ਸਿੱਖੀ ਧਰਮ ਕੇਸਾਂ ਸੰਗ ਨਿਭਾਉਣ ਦੇ ਸਮਰੱਥ ਹੋ ਸਕਦਾ ਹੈ। ਭਾਈ ਸਾਹਿਬ ਦੀ ਦ੍ਰਿੜ੍ਹਤਾ ਦੇ ਅਫਸਾਨੇ ਹਰੇਕ ਬੀਤੇ ਯੁੱਗ 'ਚ ਗਾਏ ਗਏ ਹਨ, ਹੁਣ ਵੀ ਗਾਏ ਜਾ ਰਹੇ ਹਨ ਤੇ ਆਉਣ ਵਾਲੇ ਸਭਨਾਂ ਯੁੱਗਾਂ 'ਚ ਵੀ ਗਾਏ ਜਾਂਦੇ ਰਹਿਣਗੇ। ਭਾਈ ਤਾਰੂ ਸਿੰਘ ਜੀ ਕੇਸਾਂ ਪ੍ਰਤੀ ਸੱਚੇ-ਸੁੱਚੇ ਪਿਆਰ ਤੇ ਇਨ੍ਹਾਂ ਨੂੰ ਗੁਰੂ ਕੀ ਮੋਹਰ ਵਜੋਂ ਹਰ ਸੂਰਤੇ-ਹਾਲ*

ਵਿਚ ਕਾਇਮ ਰੱਖਣ ਦੀ ਦ੍ਰਿੜ੍ਹਤਾ ਦੇ ਪ੍ਰਤੀਕ ਹਨ।

ਭਾਈ ਤਾਰੂ ਸਿੰਘ ਜੀ ਪਰਗਨਾ ਅੰਮ੍ਰਿਤਸਰ ਦੇ ਪਿੰਡ ਪੂਹਲਾ ਦੇ ਵਾਸੀ ਸਨ। ਇਨ੍ਹਾਂ ਦੇ ਬਚਪਨ 'ਚ ਹੀ ਇਨ੍ਹਾਂ ਦੇ ਸਿਰੋਂ ਇਨ੍ਹਾਂ ਦੇ ਪਿਤਾ ਦਾ ਸਾਇਆ ਉੱਠ ਜਾਣ ਕਰਕੇ ਇਨ੍ਹਾਂ ਦੀ ਧਰਮੀ ਮਾਤਾ ਨੇ ਇਨ੍ਹਾਂ ਨੂੰ ਗੁਰਸਿੱਖੀ ਦੇ ਸੱਚੇ-ਸੁੱਚੇ ਸੰਸਕਾਰ ਦਿੰਦਿਆਂ ਪਾਲਿਆ। ਇਨ੍ਹਾਂ ਦੀ ਇਕ ਭੈਣ ਵੀ ਸੀ। ਇਹ ਸੀਮਿਤ ਜਿਹਾ ਗੁਰਸਿੱਖ ਪਰਵਾਰ ਖੇਤੀਬਾੜੀ ਦੀ ਕਿਰਤ-ਕਾਰ ਕਰਦਿਆਂ ਆਏ-ਗਏ ਸਿੱਖਾਂ ਦੀ ਸੇਵਾ ਹਿਤ ਵੀ ਤਤਪਰ ਰਹਿੰਦਾ। ਇਹ ਅਠਾਰ੍ਹਵੀਂ ਸਦੀ ਦਾ ਉਹ ਸਮਾਂ ਸੀ, ਜਦੋਂ ਗੁਰੂ ਜੀ ਦੇ ਸਿੰਘਾਂ 'ਤੇ ਅਤਿਆਚਾਰ ਬਹੁਤ ਵਧ ਚੁੱਕਾ ਸੀ। ਖਾਲਸਾ ਪੰਥ 'ਚ ਸ਼ਾਮਲ ਸਿੰਘ ਵਧੇਰੇ ਕਰਕੇ ਜੰਗਲਾਂ ਤੇ ਰੇਗਿਸਤਾਨਾਂ 'ਚ ਹੀ ਭਲੇ ਦਿਨਾਂ ਦੀ ਆਸ 'ਤੇ ਦਿਨ ਕੱਟ ਰਹੇ ਸਨ। ਕਦੇ-ਕਦਾਈਂ ਜਦੋਂ ਸਿੰਘ ਆਪਣੇ ਘਰ-ਗਿਰਾਂ ਗੇੜਾ ਮਾਰਨ ਆਉਂਦੇ ਤਾਂ ਉਨ੍ਹਾਂ ਨੂੰ ਲੰਗਰ-ਪਾਣੀ ਛਕਾਉਣ ਦੀ ਸੇਵਾ ਭਾਈ ਤਾਰੂ ਸਿੰਘ ਦਾ ਪਰਵਾਰ ਕਰਦਾ।

ਜੰਡਿਆਲਾ ਗੁਰੂ ਦੇ ਰਹਿਣ ਵਾਲੇ ਹਰਿਭਗਤ ਨਿਰੰਜਨੀਏਂ ਦਾ ਕਿਰਦਾਰ ਇਕ ਈਰਖਾਲੂ, ਚੁਗਲਖੋਰ ਤੇ ਸਿੱਖੀ ਵਿਰੋਧੀ ਸੀ। ਉਹ ਵੇਲੇ ਦੀ ਮੁਗ਼ਲ ਸਰਕਾਰ ਦਾ ਖੈਰਖਾਹ ਬਣਿਆ ਆਪਣੇ ਦੇਸ਼ ਤੇ ਕੌਮ ਨੂੰ ਢਾਹ ਲਾ ਕੇ ਆਪਣੇ ਸੌੜੇ ਸੁਆਰਥਾਂ ਨੂੰ ਪੂਰ ਰਿਹਾ ਸੀ। ਹਕੂਮਤ ਦੀਆਂ ਨਜ਼ਰਾਂ 'ਚ ਖਾਲਸਾ ਪੰਥ ਦੇ ਜੁਝਾਰੂ ਸਿੰਘਾਂ ਨੂੰ ਜਲ-ਪਾਣੀ ਛਕਾਉਣਾ ਗੁਨਾਹ ਸੀ, ਜਿਸ ਸਬੰਧੀ ਮੁਖਬਰੀ ਇਸ ਹਰਿਭਗਤ ਨਿਰੰਜਨੀਏਂ ਨੇ ਭਾਈ ਤਾਰੂ ਸਿੰਘ ਜੀ ਖ਼ਿਲਾਫ ਕੀਤੀ। ਭਾਈ ਸਾਹਿਬ ਵਿਰੁੱਧ ਇਹਨੇ ਅਸਲੋਂ ਝੂਠੀ ਸ਼ਿਕਾਇਤ ਇਹ ਕੀਤੀ ਕਿ ਭਾਈ ਤਾਰੂ ਸਿੰਘ ਆਪਣੇ ਘਰ ਡਾਕੂਆਂ ਨੂੰ ਪਨਾਹ ਦਿੰਦਾ ਅਤੇ ਚੋਰੀਆਂ ਕਰਵਾਉਂਦਾ ਹੈ। ਅਜਿਹੀ ਦੂਸ਼ਣਬਾਜ਼ੀ ਨਿਰਾ ਲੂਣ ਗੁੰਨ੍ਹਣ ਅਤੇ ਚੰਨ ਉੱਪਰ ਥੁੱਕਣ ਬਰਾਬਰ ਸੀ। ਪਰ ਜਿਨ੍ਹਾਂ ਹਾਕਮਾਂ ਨੇ ਸਿੱਖਾਂ ਨੂੰ ਮਾਰ-ਮੁਕਾਉਣ ਦੇ ਮੰਦੇ ਇਰਾਦੇ ਪਹਿਲਾਂ ਹੀ ਪਾਲੇ ਹੋਏ ਸਨ, ਉਨ੍ਹਾਂ ਕੋਈ ਅਜਿਹੇ ਦੋਸ਼ਾਂ ਦੀ ਜਾਂਚ-ਪੜਤਾਲ ਥੋੜ੍ਹਾ ਕਰਨੀ ਸੀ? ਇਤਿਹਾਸ ਦੱਸਦਾ ਹੈ ਕਿ ਸੂਬੇਦਾਰ ਜ਼ਕਰੀਆ ਖਾਨ ਨੇ ਹਰਿਭਗਤ ਨਿਰੰਜਨੀਏਂ ਦੇ ਨਾਲ ਹੀ ਰਾਜਕੀ ਕਾਰਵਾਈ ਵਾਸਤੇ ਪੰਝੀ ਕੁ ਸਿਪਾਹੀਆਂ ਦੀ ਟੋਲੀ ਮੋਮਨ ਖਾਨ ਦੀ ਅਗਵਾਈ 'ਚ ਘੱਲ ਦਿੱਤੀ। ਭਾਈ ਤਾਰੂ ਸਿੰਘ ਹੋਰਾਂ ਦੇ ਨਾਲ ਗ੍ਰਿਫਤਾਰ ਤਾਂ ਉਨ੍ਹਾਂ ਦੀ ਭੈਣ ਨੂੰ ਵੀ ਕੀਤਾ ਗਿਆ ਪਰ ਇਲਾਕੇ ਦੇ ਭੜਾਣਾ (ਪਢਾਣਾ) ਨਾਮੀ ਪਿੰਡ ਦੇ ਚੰਗੇ ਲੋਕਾਂ ਨੇ ਸਿਪਾਹੀਆਂ ਨੂੰ ਧਨ ਦੇ ਕੇ ਭਾਈ ਸਾਹਿਬ ਦੀ ਭੈਣ ਨੂੰ ਛੁਡਾ ਲਿਆ।

ਭਾਈ ਸਾਹਿਬ ਨੂੰ ਸਿੱਖੀ ਧਰਮ ਤੋਂ ਡੁਲ੍ਹਾਉਣ ਵਾਸਤੇ ਹਰ ਚਾਲ ਚੱਲੀ ਗਈ।

*ਜਦੋਂ ਆਪ ਨੇ ਕੇਸਾਂ ਪ੍ਰਤੀ ਆਪਣਾ ਅਕੀਦਾ ਪ੍ਰਗਟਾਇਆ ਤਾਂ ਜਲਾਦ ਕੋਲੋਂ ਭਾਈ ਸਾਹਿਬ ਦੇ ਸਿਰੋਂ ਖੋਪਰ ਹੀ ਉਤਰਵਾ ਦਿੱਤਾ ਗਿਆ। ਭਾਈ ਸਾਹਿਬ ਨੇ ਗੁਰੂ ਦਾ ਲੱਖ-ਲੱਖ ਸ਼ੁਕਰ ਕੀਤਾ ਕਿ ਉਨ੍ਹਾਂ ਦੇ ਕੇਸਾਂ ਦੀ ਬੇਅਦਬੀ ਹੋਣ ਤੋਂ ਬਚਾਅ ਹੋ ਗਿਆ ਸੀ। ਕੇਸਾਂ ਨੂੰ ਕਾਇਮ ਰੱਖਣ ਲਈ ਖੋਪਰ ਉਤਰਵਾਉਣਾ ਭਾਈ ਸਾਹਿਬ ਦੀਆਂ ਨਜ਼ਰਾਂ ਵਿਚ ਇਕ ਵਧੀਆ ਸੌਦਾ ਸੀ। ਭਾਈ ਸਾਹਿਬ ੧ ਜੁਲਾਈ, ੧੭੪੫ ਈ. ਨੂੰ ਸਰੀਰਕ ਚੋਲਾ ਛੱਡ ਗਏ। ਕਿਹਾ ਜਾਂਦਾ ਹੈ ਕਿ ਭਾਈ ਸਾਹਿਬ 'ਤੇ ਜ਼ੁਲਮ-ਜਬਰ ਦੀ ਇੰਤਹਾ ਕਰਨ ਵਾਲੇ ਜ਼ਕਰੀਆ ਖਾਨ ਦਾ ਪੇਸ਼ਾਬ ਬੰਦ ਹੋ ਗਿਆ ਸੀ ਤੇ ਉਹ ਖੁਦ ਬੁਰੀ ਮੌਤੇ ਮਰਿਆ ਸੀ।*

*ਆਪਣੀ ਸ਼ਹੀਦੀ ਦੇ ਵੇਲੇ ਭਾਈ ਸਾਹਿਬ ਦੁਆਰਾ ਆਪਣੇ ਸਿੱਖੀ ਧਰਮ ਨੂੰ ਕੇਸਾਂ ਸੰਗ ਨਿਭਾਉਣਾ ਸਾਡੀ ਅਜੋਕੀ ਸਿੱਖ ਨੌਜਵਾਨੀ ਲਈ ਜੋ ਪਤਿਤਪੁਣੇ ਦੇ ਕੁਰਾਹੇ ਪੈ ਚੁੱਕੀ ਹੈ, ਇਕ ਵੱਡਾ ਤੇ ਅਮੁੱਕ ਪ੍ਰੇਰਨਾ-ਸ੍ਰੋਤ ਬਣ ਸਕਦੀ ਹੈ। ਸਮੇਂ ਦੀਆਂ ਟੈਂਸ਼ਨਾਂ ਦੀ ਹਨ੍ਹੇਰੀ ਭਾਵੇਂ ਕਿੰਨੀ ਜ਼ੋਰਦਾਰ ਹੋਵੇ ਜੇਕਰ ਉਸ ਨੂੰ ਪਿਆਰ-ਭਰੀ ਪ੍ਰੇਰਨਾ ਕਰਦਿਆਂ ਆਪਣੇ ਅਤਿਅੰਤ ਗੌਰਵਸ਼ਾਲੀ ਵਿਰਸੇ ਤੋਂ ਜਾਣੂ ਕਰਾਇਆ ਜਾ ਸਕੇ, ਉਨ੍ਹਾਂ ਨੂੰ ਗੁਰੂ ਕੀ ਮੋਹਰ ਕੇਸਾਂ ਪ੍ਰਤੀ ਸਿੱਖੀ ਦਾ ਮੂਲ-ਮੁਢਲਾ ਅਕੀਦਾ ਅਨੁਭਵ ਕਰਾਇਆ ਜਾ ਸਕੇ ਤਾਂ ਜ਼ਰੂਰ ਹੀ ਸਾਡੀ ਨੌਜਵਾਨ ਪੀੜ੍ਹੀ ਮੁੜ ਘਰ ਪਰਤ ਸਕਦੀ ਹੈ। ਇਹ ਦੇਖਿਆ ਗਿਆ ਹੈ ਕਿ ਬਹੁਤ ਸਾਰੇ, ਸਿੱਖ ਪਰਵਾਰਾਂ ਦੇ ਅਜਿਹੇ ਨੌਜਵਾਨ ਹਨ, ਜਿਨ੍ਹਾਂ ਨੇ ਕੇਸ ਤਾਂ ਕਟਵਾ ਲਏ ਹੋਏ ਹਨ ਪਰ ਗੁਰੂ-ਘਰ 'ਚ ਜਾਣ, ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਸ਼ਰਧਾ-ਸਤਿਕਾਰ ਪ੍ਰਗਟਾਉਣ, ਲੰਗਰ, ਸਫਾਈ, ਜੋੜਿਆਂ ਆਦਿ ਦੀ ਸੇਵਾ ਕਰਨ ਦੀ ਭਾਵਨਾ ਉਨ੍ਹਾਂ ਅੰਦਰ ਅਜੇ ਵੀ ਵਿਦਮਾਨ ਹੈ। ਅਜਿਹੀ ਹਾਲਤ ਵਿਚ ਉਨ੍ਹਾਂ ਨੂੰ ਕੇਸਾਂ, ਦਾਹੜੀ ਆਦਿ ਸਹਿਤ ਪੂਰੇ-ਸੂਰੇ ਸਿੱਖੀ ਸਰੂਪ ਦੇ ਮੁੜ ਧਾਰਨੀ ਹੋਣ ਵਾਸਤੇ ਮੋੜਨਾ ਅਜੇ ਵੀ ਸੰਭਵ ਹੈ। ਅੱਜ ਜ਼ਰੂਰਤ ਹੈ ਹਰੇਕ ਸਿੱਖ ਪਰਵਾਰ 'ਚ ਭਾਈ ਤਾਰੂ ਸਿੰਘ ਜੀ ਨਾਲ ਸੰਬੰਧਿਤ ਸਾਹਿਤ ਅਤੇ ਸ਼ਹੀਦੀ ਨਾਲ ਸੰਬੰਧਿਤ ਉਨ੍ਹਾਂ ਦੀ ਇਤਿਹਾਸਕ ਤਸਵੀਰ ਸੁਸ਼ੋਭਿਤ ਹੋਵੇ ਤਾਂ ਜੋ ਛੋਟੇ ਹੁੰਦਿਆਂ ਤੋਂ ਨਵੀਂ ਪਨੀਰੀ ਦੇ ਮਨਾਂ 'ਚ ਕੇਸਾਂ ਲਈ ਪਿਆਰ ਇੰਨਾ ਪਰਪੱਕ ਹੋ ਜਾਵੇ ਕਿ ਉਹ ਕਦੇ ਸੁਪਨੇ 'ਚ ਵੀ ਕੇਸ ਕਤਲ ਕਰਾਉਣ ਜਿਹੇ ਗ਼ਲਤ ਕੁਰਾਹੇ ਨਾ ਪੈ ਸਕਣ। ਅਜਿਹੇ ਉਪਰਾਲੇ ਜੇਕਰ ਭਰਪੂਰ ਅਤੇ ਸੁਹਿਰਦ ਸੱਚੇ ਮਨੋਭਾਵਾਂ ਸਹਿਤ ਕੀਤੇ ਹੁਣ ਤਾਂ ਜ਼ਰੂਰ ਹੀ ਚੰਗੇ ਨਤੀਜਿਆਂ ਦੀ ਆਸ ਕੀਤੀ ਜਾ ਸਕਦੀ ਹੈ।*

■

# ਸ੍ਰੀ ਅਕਾਲ ਤਖ਼ਤ ਸਾਹਿਬ

*-ਬੀਬੀ ਮਨਜੀਤ ਕੌਰ ਲੱਖਪੁਰ**

ਗੁਰੂ ਸਾਹਿਬ ਦੀ ਅਗੰਮੀ ਸੋਚ, ਖਾਲਸੇ ਦੀ ਸੁਤੰਤਰਤਾ ਦਾ ਪ੍ਰਤੀਕ, ਸਿੱਖਾਂ ਦੀ ਹੱਕ-ਸੱਚ ਅਤੇ ਇਨਸਾਫ ਦੀ ਸੁਪਰੀਮ ਅਦਾਲਤ (ਸ੍ਰੀ ਅਕਾਲ ਬੁੰਗਾ) ਸ੍ਰੀ ਅਕਾਲ ਤਖ਼ਤ ਸਾਹਿਬ ਦੀ ਨੀਂਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਪਵਿੱਤਰ ਕਰ-ਕਮਲਾਂ ਨਾਲ ਜੂਨ ੧੬੦੬ ਵਿਚ ਰੱਖੀ, ਜਿਸ ਦੀ ਪਵਿੱਤਰ ਚਿਣਵਾਈ ਦੀ ਸੇਵਾ ਵਿਚ ਬ੍ਰਹਮ-ਗਿਆਨੀ ਬਾਬਾ ਬੁੱਢਾ ਸਾਹਿਬ ਅਤੇ ਭਾਈ ਗੁਰਦਾਸ ਜੀ ਨੇ ਅਹਿਮ ਯੋਗਦਾਨ ਪਾਇਆ, ਗੁਰਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ ਭਾਈ ਗੁਰਦਾਸ ਜੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਹਿਲੇ ਜਥੇਦਾਰ ਵਜੋਂ ਮਾਣ ਪ੍ਰਾਪਤ ਹੋਇਆ:-

*ਤਖਤ ਪੂਜ ਕਰਬੇ ਨਿਮਿੱਤ, ਗੁਰਦਾਸ ਭਾਈ ਠਹਰਾਇ।*

੧੬੦੬ ਈ: ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰ ਕੇ ਮੁਗ਼ਲ ਸਰਕਾਰ ਨੇ ਸ਼ਾਇਦ ਇਹ ਦੱਸਣਾ ਚਾਹਿਆ ਸੀ ਕਿ ਹੁਣ ਸਿੱਖ ਧਰਮ ਦਾ ਵਿਕਾਸ ਅਸੰਭਵ ਹੈ, ਪਰ ਆਪਣੇ ਮਹਿਬੂਬ ਗੁਰੂ-ਪਿਤਾ ਦੀ ਸ਼ਹਾਦਤ ਦਾ ਅਸਰ ਕਬੂਲਦਿਆਂ ਹੋਇਆਂ ਦਲ-ਭੰਜਨ ਸੂਰਮੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸਿੱਖੀ ਨੂੰ ਸੁਤੰਤਰ ਬਣਾਉਣ, ਸ਼ਹਿਨਸ਼ਾਹਾਂ ਦੀ ਤਰ੍ਹਾਂ ਕੇਸਰੀ ਬਾਣਾ ਪਹਿਨ ਸੀਸ 'ਤੇ ਦਸਤਾਰ ਅਤੇ ਕਲਗੀ ਸਜਾ ਕੇ ਗੁਰਗੱਦੀ 'ਤੇ ਬਿਰਾਜਮਾਨ ਹੋਏ:-

*ਪ੍ਰੀਤ ਪੁਸ਼ਾਕ ਧਰੀ ਸੁਖਸਾਗਰ ਔ ਕਲਗੀ ਗੁਰ ਸੀਸ ਸੁਹਾਵੈ।*

'ਸਿੱਖ ਰਿਲੀਜ਼ਨ' ਵਿਚ ਮੈਕਾਲਫ਼ ਲਿਖਦਾ ਹੈ ਕਿ "ਗੁਰੂ ਸਾਹਿਬ ਨੇ ਫ਼ਰਮਾਇਆ ਤਲਵਾਰ ਦੀ ਪੇਟੀ ਮੇਰੀ ਮਾਲਾ ਹੋਵੇਗੀ, ਮੇਰੀ ਦਸਤਾਰ ਉੱਪਰ ਕਲਗੀ ਸਹਿਨਸ਼ਾਹ ਦਾ ਚਿੰਨ੍ਹ ਦਿਸੇਗੀ।" ਸਰ ਚਾਰਲਸ ਅਨੁਸਾਰ, "ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਧਰਮ ਅਤੇ ਸਿਆਸਤ ਨੂੰ ਜੋੜਨ ਦੇ ਬੀਜ ਪਾਏ ਗਏ ਅਤੇ ਉਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਵਧੇ ਫੁਲੇ।"

ਸਿਆਸਤ ਧਰਮ ਦਾ ਅਨਿੱਖੜਵਾਂ ਅੰਗ ਹੈ, ਉਸ ਵਕਤ ਆਪ ਨੇ ਗਰੀਬਾਂ, ਮਜ਼ਲੂਮਾਂ ਤੇ ਅਨਾਥਾਂ ਦੀ ਰੱਖਿਆ ਲਈ ਮੀਰੀ ਅਤੇ ਪੀਰੀ ਦੀਆਂ ਦੋ ਕ੍ਰਿਪਾਨਾਂ ਪਹਿਨੀਆਂ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਹਮਣੇ ਕੇਸਰੀ ਨਿਸ਼ਾਨ ਸਾਹਿਬ ਝੁਲਾਏ ਜੋ ਧਰਮ ਅਤੇ ਰਾਜਨੀਤੀ ਦੇ ਸੁਮੇਲ ਦਾ ਚਿੰਨ੍ਹ ਹਨ ਅਤੇ ਮੀਰੀ-ਪੀਰੀ ਦੀ ਸੁਤੰਤਰਤਾ ਦੇ ਪ੍ਰਤੀਕ ਹਨ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਨਾ ਸਮੇਂ ਇਸ

** ਪਿੰਡ ਤੇ ਡਾਕ: ਲੱਖਪੁਰ, ਤਹਿਸੀਲ ਫਗਵਾੜਾ (ਕਪੂਰਥਲਾ)। ਮੋ: ੯੮੧੫੬-੧੪੯੫੬.*

ਗੱਲ ਦਾ ਖਾਸ ਧਿਆਨ ਰੱਖਿਆ ਗਿਆ ਕਿ ਇਹ ਤਖ਼ਤ ਸਾਰੇ ਦੁਨਿਆਵੀ ਤਖ਼ਤਾਂ ਤੋਂ ਵਡੇਰਾ ਕਰ ਕੇ ਜਾਣਿਆ ਜਾਵੇ, ਰਾਜਨੀਤੀ ਧਰਮ ਦੀ ਤਾਬਿਆਦਾਰ ਰਹੇ। ਬੇਸ਼ੱਕ ਸਿਆਸਤ ਧਰਮ ਦਾ ਅਨਿੱਖੜਵਾਂ ਅੰਗ ਹੈ, ਉਸ ਵਕਤ ਆਪ ਜੀ ਨਾ ਕਿਸੇ ਤੋਂ ਡਰੇ ਅਤੇ ਨਾ ਹੀ ਕਿਸੇ ਨੂੰ ਡਰਾਉਣ ਦੀ ਨੀਤੀ ਅਪਣਾਈ, ਅਨਿਆਂ ਸਹਿਣਾ ਵੀ ਅਨਿਆਂ ਕਰਨ ਵਾਂਗ ਪਾਪ ਹੈ, ਗੁਰਮਤਿ ਅਨਿਆਂ ਅਤੇ ਅੱਤਿਆਚਾਰ ਵਿਰੁੱਧ ਸੰਘਰਸ਼ ਕਰਨ ਨੂੰ ਸੂਰਬੀਰਤਾ ਪ੍ਰਵਾਨ ਕਰਦੀ ਅਤੇ ਸ਼ਹਾਦਤ ਨੂੰ ਸਤਿਕਾਰ ਬਖਸ਼ਿਸ਼ ਕਰਦੀ ਹੈ। ਗੁਰਬਾਣੀ ਦਾ ਫੁਰਮਾਨ ਹੈ:

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥*
*ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ॥*

*(ਪੰਨਾ ੫੭੯-੮੦)*

ਜਿਸ ਵਕਤ ਗੁਰੂ ਸਾਹਿਬ ਜੀ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮੀਰੀ-ਪੀਰੀ ਦੇ ਨਾਲ ਭਗਤੀ-ਸ਼ਕਤੀ, ਸੰਤ ਤੇ ਸਿਪਾਹੀ ਦਾ ਸੰਕਲਪ ਜੋੜਿਆ ਉਸ ਵਕਤ ਭਾਰਤ ਵਿਚ ਜਬਰ ਤੇ ਜ਼ੁਲਮ ਦਾ ਬੋਲ-ਬਾਲਾ ਸੀ। ਉਸ ਜ਼ੁਲਮੀ ਹਨ੍ਹੇਰੀ ਨੂੰ ਖ਼ਤਮ ਕਰਨ ਲਈ ਗੁਰੂ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਨਾ ਕਰ ਕੇ ਭਗਤੀ ਅਤੇ ਸ਼ਕਤੀ ਦੇ ਸੁਮੇਲ ਨੂੰ ਉਤਸ਼ਾਹਿਤ ਕੀਤਾ, ਗੁਰੂ ਜੀ ਦੇ ਹੁਕਮ ਅਨੁਸਾਰ ਜਿੱਥੇ ਸੰਗਤ ਸ਼ਸਤਰ ਅਤੇ ਸੁਹਣੇ ਘੋੜੇ ਲੈ ਕੇ ਆਪ ਜੀ ਦੇ ਦਰਬਾਰ ਵਿਚ ਹਾਜ਼ਰ ਹੋਣ ਲੱਗੀ, ਉਥੇ ਸੂਰਬੀਰ ਵੀ ਆਪਣੀਆਂ ਜਵਾਨੀਆਂ ਗੁਰੂ ਸਾਹਿਬ ਜੀ ਅੱਗੇ ਭੇਟ ਕਰਨ ਲੱਗੇ। ਸੂਬੇਦਾਰ ਯਾਰ ਖਾਨ ਅਤੇ ਫੌਜਦਾਰ ਖੁਆਜਾ ਸਰਾਇ ਅਤੇ ਪੈਂਦੇ ਖਾਨ ਵਰਗੇ ਫੌਜੀ ਪਠਾਣਾਂ ਨੇ ਵੀ ਆਪ ਜੀ ਦੀ ਕਮਾਨ ਹੇਠ ਆਉਣਾ ਉਚਿਤ ਸਮਝਿਆ। ਇਸ ਤਰ੍ਹਾਂ ਆਪ ਦੀ ਫੌਜ ਵਿਚ ਮਾਝੇ ਅਤੇ ਮਾਲਵੇ ਦੇ ਕਰੀਬ ੫੦੦ ਜਵਾਨ ਭਰਤੀ ਹੋਏ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਲੋੜ ਮਹਿਸੂਸ ਕਰਦੇ ਹੋਏ ਸਿੱਖਾਂ ਵਿਚ ਜੰਗੀ ਸੁਭਾਅ ਭਰਿਆ ਅਤੇ ਇਨ੍ਹਾਂ ਕਰਤੱਵਾਂ ਨੇ ਹੀ ਗੁਰੂ ਸਾਹਿਬ ਦੀ ਗ੍ਰਿਫਤਾਰੀ ਕਰਵਾਈ ਅਤੇ ਸ਼ਾਹ ਜਹਾਨ ਦੇ ਰਾਜ ਸਮੇਂ ਜੰਗਾਂ ਹੋਈਆਂ। ਇਨ੍ਹਾਂ ਜਵਾਨਾਂ ਨੂੰ ਸ਼ਸਤਰ ਵਿੱਦਿਆ ਦੇ ਕਰਤੱਵ ਸਿਖਾਉਣ ਲਈ ਆਪ ਜੀ ਨੇ ੫੨ ਫੌਜੀ ਭਰਤੀ ਕੀਤੇ ਜੋ ਜ਼ਿਲ੍ਹਾ ਅੰਮ੍ਰਿਤਸਰ ਦੇ ਨਜ਼ਦੀਕ ਗੁੰਮਟਾਲਾ ਕਸਬੇ ਦੀ ਖੁੱਲ੍ਹੀ ਜਗ੍ਹਾ 'ਤੇ ਸ਼ਸਤਰ-ਵਿੱਦਿਆ ਦੀ ਜਾਣਕਾਰੀ ਲੈਂਦੇ। ਇਸ ਦੇ ਨਾਲ ਹੀ ਉਨ੍ਹਾਂ ਜਵਾਨਾਂ ਵਿਚ ਜੋਸ਼ ਭਰਨ ਲਈ ਗੁਰੂ ਸਾਹਿਬ ਨੇ ਢਾਡੀਆਂ ਨੂੰ ਪ੍ਰੇਰਿਤ ਕੀਤਾ ਅਤੇ ਕਿਹਾ, "ਹੁਣ ਲੋੜ ਹੈ ਕਿ ਤੁਹਾਡੇ ਸਾਜ਼ਾਂ ਵਿੱਚੋਂ ਲਲਕਾਰਾਂ ਨਿਕਲਣ। ਤੁਹਾਡੀਆਂ ਸੁਰਾਂ ਕੌਮ ਨੂੰ ਵੰਗਾਰਨ। ਤੁਹਾਡੀ ਢੱਡ ਦੀ ਠੱਪ ਲੋਕਾਂ ਨੂੰ ਟੁੰਬ ਕੇ ਜਗਾਏ। ਤੁਹਾਡੇ ਗਜ ਦੇ ਘੁੰਗਰੂ ਕੁਰਬਾਨੀ

ਲਈ ਦਿਲਾਂ ਵਿਚ ਚਾਅ ਪੈਦਾ ਕਰਨ।" ਇਸ ਸੇਵਾ ਲਈ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਸੁਰਸਿੰਘ ਦੇ ਭਾਈ ਨੱਥਾ ਮੱਲ ਜੀ ਅਤੇ ਭਾਈ ਅਬਦੁੱਲਾ ਜੀ ਨੇ ਅਹਿਮ ਭੂਮਿਕਾ ਨਿਭਾਈ। ਗੁਰੂ ਸਾਹਿਬ ਦੀ ਸਿਫਤ ਵਿਚ ਤਖ਼ਤ-ਨਸ਼ੀਨੀ ਦੀ ਪਹਿਲੀ ਵਾਰ ਭਾਈ ਨੱਥਾ ਜੀ ਤੇ ਭਾਈ ਅਬਦੁੱਲੇ ਜੀ ਦੁਆਰਾ ਗਾਈ ਗਈ:

*ਦੋ ਤਲਵਾਰੀਂ ਬੱਧੀਆਂ, ਇਕ ਮੀਰੀ ਦੀ ਇਕ ਪੀਰਿ ਦੀ।*
*ਇਕ ਅਜ਼ਮਤ ਦੀ, ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰ ਦੀ।*
*ਹਿੰਮਤ ਬਾਹਾਂ ਕੋਟਗੜ੍ਹ, ਦਰਵਾਜ਼ਾ ਬਲਖ ਬਖੀਰ ਦੀ।*
*ਨਾਲ ਸਿਪਾਹੀ ਨੀਲ ਨਲ, ਮਾਰ ਦੁਸ਼ਟਾਂ ਕਰੇ ਤਗੀਰ ਜੀ।*
*ਪੱਗ ਤੇਰੀ, ਕੀ ਜਹਾਂਗੀਰ ਦੀ।*

ਵਾਰਾਂ ਨਾਲ ਸਿੱਖਾਂ ਦੇ ਹੌਸਲੇ ਹੋਰ ਵੀ ਬੁਲੰਦ ਹੋ ਗਏ, ਗੁਰੂ ਸਾਹਿਬ ਜੀ ਨੇ ਯੋਧਿਆਂ ਵਿਚ ਜੋਸ਼ ਭਰਨ ਲਈ ਹੋਰ ਵਾਰਾਂ ਲਿਖਵਾਈਆਂ। ਇਨ੍ਹਾਂ ਵਾਰਾਂ (ਯੁੱਧ-ਕਾਵਿ) ਨੇ ਸੂਰਮਿਆਂ ਦਾ ਖ਼ੂਨ ਗਰਮਾਉਣ ਦਾ ਕੰਮ ਕੀਤਾ, ਜਿਸ ਨਾਲ ਮੁਗ਼ਲ ਸਰਕਾਰ ਦਾ ਇਹ ਭਰਮ ਟੁੱਟ ਗਿਆ ਕਿ ਸਿੱਖ ਧਰਮ ਧਾਰਮਿਕ ਅਤੇ ਸਮਾਜਿਕ ਖੇਤਰ ਵਿਚ ਸੁਤੰਤਰ ਨਹੀਂ ਹਨ। ਗੁਰੂ ਸਾਹਿਬ ਜੀ ਦੁਆਰਾ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਨਾ ਸਿੱਖ ਧਰਮ ਦੀ ਹੋਂਦ ਦਾ ਇਕ ਵਿਲੱਖਣ ਚਿੰਨ੍ਹ ਸੀ, ਰਾਜਸੀ ਚਿੰਨ੍ਹਾਂ ਦਾ ਪ੍ਰਯੋਗ ਜਿਸ ਤਰ੍ਹਾਂ ਤਖ਼ਤਾਂ 'ਤੇ ਬਿਰਾਜਣਾ, ਦਰਬਾਰ ਸਜਾਉਣਾ, ਫੌਜ ਅਤੇ ਸ਼ਸਤਰ ਇਕੱਠੇ ਕਰਨ, ਗੁਰੂ-ਦਰਬਾਰ ਦੀ ਰਾਜਸੀ ਜਾਹੋ-ਜਲਾਲ ਜਿੱਥੇ ਬੈਠ ਕੇ ਗੁਰੂ ਸਾਹਿਬ ਸ਼ਹਿਨਸ਼ਾਹਾਂ ਦੀ ਤਰ੍ਹਾਂ ਦੀਵਾਨ ਲਗਾਉਂਦੇ ਅਤੇ ਦੀਵਾਨ ਉਪਰੰਤ ਸਿੱਖ ਸੰਗਤਾਂ ਦੀਆਂ ਸ਼ਿਕਾਇਤਾਂ ਮੁਕੱਦਮੇ ਅਤੇ ਝਗੜੇ ਨਿਪਟਾਉਂਦੇ ਤੇ ਆਪਣਾ ਹਰ ਨਵਾਂ ਫੈਸਲਾ ਗੁਰਮਤਿ ਦੀ ਬਖ਼ਸ਼ਣਹਾਰ ਅਦਾਲਤ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸੁਣਾਉਂਦੇ ਸਨ। ਫਲਸਰੂਪ ਲੋਕਾਂ ਨੇ ਲਾਹੌਰ ਜਾਂ ਦਿੱਲੀ ਵੱਲ ਮਸਲੇ ਲੈ ਕੇ ਜਾਣਾ ਛੱਡ ਦਿੱਤਾ, ਜੋ ਕਿ ਮੁਗ਼ਲ ਸਰਕਾਰ ਲਈ ਇਕ ਚੁਣੌਤੀ ਸੀ।

ਗੁਰੂ ਸਾਹਿਬ ਦਾ ਸਮਕਾਲੀ 'ਦਬਿਸਤਾਨ-ਏ-ਮਜ਼ਾਹਿਬ' ਦਾ ਕਰਤਾ ਜ਼ੁਲਫਕਾਰ ਅਰਧਸਤਾਨੀ ਦਾ ਵੇਰਵਾ ਇਸ ਸਬੰਧ ਵਿਚ ਠੀਕ ਹੈ ਕਿ "ਉਸ (ਗੁਰੂ) ਨੂੰ ਬਹੁਤ ਸਾਰੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ, ਇਨ੍ਹਾਂ ਵਿੱਚੋਂ ਇਕ ਇਹ ਸੀ ਕਿ ਉਸ ਨੇ ਇਕ ਯੋਧੇ ਵਾਲੀ ਜੀਵਨ ਨੀਤੀ ਅਪਣਾ ਲਈ ਸੀ।"

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਥਨ ਅਨੁਸਾਰ ਧਰਮ ਸੱਚ ਹੈ 'ਏਕੋ ਧਰਮੁ ਦ੍ਰਿੜੈ ਸਚੁ ਕੋਈ' ਅਤੇ ਸਿਆਸਤ ਰਾਜ ਸੰਭਾਲਣ ਅਤੇ ਧੱਕੇਸ਼ਾਹੀ, ਬੇਇਨਸਾਫੀ ਨੂੰ ਦੂਰ ਕਰਨ ਅਤੇ ਚੰਗਾ ਰਾਜ-ਪ੍ਰਬੰਧ ਚਲਾਉਣਾ ਹੁੰਦਾ ਹੈ। ਪਹਿਲੇ ਪੰਜ ਗੁਰੂ ਸਾਹਿਬਾਨ ਦਾ ਸਮਾਂ ਸ਼ਾਂਤਮਈ ਧਰਮ ਪ੍ਰਚਾਰ ਦਾ ਸੀ, ਅਕਬਰ ਬਾਦਸ਼ਾਹ ਦੇ ਵੇਲੇ ਤਕ ਸਿੱਖ ਧਰਮ ਵਿਚ ਕਿਸੇ ਵੀ ਮੁਗ਼ਲ ਬਾਦਸ਼ਾਹ ਨੇ ਦਖ਼ਲਅੰਦਾਜ਼ੀ ਕਰਨ ਦੀ ਕੋਸ਼ਿਸ਼ ਨਹੀਂ ਕੀਤੀ।

ਸੰਨ ੧੬੧੦ ਵਿਚ ਮੁਰਤਜਾ ਖਾਨ ਦੇ ਪੰਜਾਬ ਦਾ ਗਵਰਨਰ ਬਣਨ ਤੇ ਗੁਰੂ-ਘਰ ਦੇ ਪੁਰਾਣੇ ਦੋਖੀ ਮੇਹਰਬਾਨ ਅਤੇ ਚੰਦੂ ਵਰਗਿਆਂ ਨੇ ਸਿੱਖਾਂ ਦੀ ਚੜ੍ਹਦੀ ਕਲਾ ਦੇਖ ਕੇ ਹਕੂਮਤ ਦੇ ਕੰਨ ਭਰਨੇ ਸ਼ੁਰੂ ਕਰ ਦਿੱਤੇ। ਮੁਰਤਜਾ ਖਾਨ ਵੀ ਗੁਰੂ ਸਾਹਿਬ ਜੀ ਦੇ ਦਿਨੋ-ਦਿਨ ਵਧਦੇ ਪ੍ਰਭਾਵ ਤੋਂ ਘਬਰਾ ਗਿਆ ਅਤੇ ਜਹਾਂਗੀਰ ਦੇ ਹੁਕਮ 'ਤੇ ਸੰਨ ੧੬੧੦ ਵਿਚ ਗੁਰੂ ਸਾਹਿਬ ਨੂੰ ਗ੍ਰਿਫਤਾਰ ਕਰ ਕੇ ਗਵਾਲੀਅਰ ਦੇ ਕਿਲ੍ਹੇ ਵਿਚ ਭੇਜ ਦਿੱਤਾ। ਸਾਈਂ ਮੀਆਂ ਮੀਰ ਅਤੇ ਕੁਝ ਨੇਕ-ਦਿਲ ਮੁਸਲਮਾਨਾਂ ਵੱਲੋਂ ਤੇ ਗੁਰਸਿੱਖਾਂ ਵੱਲੋਂ ਆਵਾਜ਼ ਉਠਾਉਣ ਕਰ ਕੇ ੨ ਸਾਲ ਤੋਂ ਕੁਝ ਘੱਟ ਸਮੇਂ ਮਗਰੋਂ ਸੰਨ ੧੬੧੨ ਗੁਰੂ ਸਾਹਿਬ ਜੀ ਨੂੰ ਉਨ੍ਹਾਂ ਤੋਂ ਪਹਿਲਾਂ ਕੈਦ ਕੀਤੇ ਗਏ ੫੨ ਕੈਦੀ ਰਾਜਿਆਂ ਸਮੇਤ ਰਿਹਾਅ ਕਰ ਦਿੱਤਾ।

ਗੁਰੂ ਸਾਹਿਬ ਜੀ ਨੂੰ ਬਹੁਤਾ ਸਮਾਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਰਹਿਣ ਦਾ ਨਹੀਂ ਮਿਲਿਆ, ਕਿਉਂਕਿ ਸ਼ਾਹ ਜਹਾਨ ਦੇ ਗੱਦੀ 'ਤੇ ਬੈਠਣ ਉਪਰੰਤ ਗੁਰੂ ਸਾਹਿਬ ਨੂੰ ਉਸ ਨਾਲ ਚਾਰ ਜੰਗਾਂ ਕਰਨੀਆਂ ਪਈਆਂ। ਸੰਨ ੧੬੩੩ ਵਿਚ ਕਾਲੇ ਖਾਨ, ਪੈਂਦੇ ਖਾਨ ਨਾਲ ਕਰਤਾਰਪੁਰ ਵਿਚ ਚੌਥੀ ਜੰਗ ਕਰਨ ਤੋਂ ਬਾਅਦ ਗੁਰੂ ਸਾਹਿਬ ਜੀ ਕਰਤਾਰਪੁਰ ਜਾਣ ਉਪਰੰਤ ਆਪ ਨੇ ਸਿੱਖ ਧਰਮ ਨੂੰ ਪ੍ਰਚਾਰਿਆ ਅਤੇ ਆਪਣੇ ਪੋਤਰੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਗੁਰਗੱਦੀ ਦਾ ਵਾਰਸ ਥਾਪ ਕੇ ੩ ਮਾਰਚ, ੧੬੪੪ ਈ: ਵਿਚ ਜੋਤੀ-ਜੋਤਿ ਸਮਾ ਗਏ।

ਸੰਨ ੧੭੪੮ ਈ: ਦੀ ਵਿਸਾਖੀ 'ਤੇ ਸਰਬੱਤ ਖਾਲਸੇ ਦੇ ਰੂਪ ਵਿਚ ਇਕੱਤਰ ਹੋ ਕੇ ਭਾਈ ਕਪੂਰ ਸਿੰਘ ਫੈਜਲਪੁਰੀਏ ਅਤੇ ਉਪਰੰਤ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ ਨੇਤਾ ਚੁਣਿਆ ਗਿਆ। ਇਸ ਉਪਰੰਤ ੧੭੬੪ ਵਿਚ ਭਾਈ ਗੁਰਬਖਸ਼ ਸਿੰਘ ਜੀ ਜਥੇਦਾਰ ਥਾਪੇ ਗਏ, ਜਿਨ੍ਹਾਂ ਨੇ ੩੦ ਸਿੰਘਾਂ ਸਮੇਤ ਅਬਦਾਲੀ ਦੀਆਂ ਅਣਗਿਣਤ ਫੌਜਾਂ ਨਾਲ ਲੜਦਿਆਂ ਹੋਇਆਂ ਸ਼ਹਾਦਤ ਦਾ ਜਾਮ ਪੀਤਾ। ਮਹਾਰਾਜਾ ਰਣਜੀਤ ਸਿੰਘ ਨੇ ਮਹਾਰਾਜਾ ਹੁੰਦਿਆਂ ਹੋਇਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਬਉੱਚਤਾ ਨੂੰ ਪ੍ਰਵਾਨ ਕੀਤਾ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਧਰਮ ਨੂੰ ਸਿਆਸਤ ਤੋਂ ਉੱਪਰ ਰੱਖਣ ਦੇ ਸਿਧਾਂਤ ਨੂੰ ਅਮਲ ਵਿਚ ਲਿਆਂਦਾ।

ਉਪਰੰਤ ਸਿੱਖ ਪੰਥ ਵੱਲੋਂ ਕਿਸੇ ਵੱਡੇ ਪੰਥਕ ਮਸਲੇ 'ਤੇ ਫੈਸਲਾ ਲੈਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਸਰਬੱਤ ਖਾਲਸੇ ਦਾ ਇਕੱਠ ਬੁਲਾ ਕੇ ਅਨੇਕਾਂ ਗੁਰਮਤੇ ਪਾਸ ਕੀਤੇ ਜਾਂਦੇ ਸਨ, ਜਿਸ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਹਾਨਤਾ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਸਿਰਜੇ ਸਿਧਾਂਤ ਨੂੰ ਪਰਪੱਕ ਕਰਦੀ ਹੈ।

■

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨਾਲ ਸੰਬੰਧਿਤ ਸਮਕਾਲੀ ਇਤਿਹਾਸਕ ਸ੍ਰੋਤ ਦਬਿਸਤਾਨ-ਏ-ਮੁਜ਼ਾਹਿਬ

*-ਡਾ. ਜਸਬੀਰ ਸਿੰਘ**

ਸ੍ਰੋਤਾਂ ਦੀ ਆਮ ਤੌਰ 'ਤੇ ਦੋ ਅੱਡ-ਅੱਡ ਧਾਰਾਵਾਂ ਵਿਚ ਵੰਡ ਕੀਤੀ ਜਾਂਦੀ ਹੈ। ਇਕ ਧਾਰਾ 'ਮੌਖਿਕ' (ਜ਼ਬਾਨੀ-ਕਲਾਮੀ) ਅਤੇ 'ਦੂਜੀ ਲਿਖਤੀ' ਵਰਨਣਯੋਗ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨਾਲ ਸੰਬੰਧਿਤ ਸਮਕਾਲੀ ਸ੍ਰੋਤਾਂ ਦੀ ਗਿਣਤੀ ਨਾ-ਮਾਤਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜ਼ਿਕਰ ਆਉਂਦਾ ਹੈ ਕਿ ਕਿਵੇਂ ਦੋਖੀਆਂ ਨੇ ਬਾਲਕ ਹਰਿਗੋਬਿੰਦ ਸਾਹਿਬ ਉੱਤੇ ਹਮਲੇ ਕੀਤੇ, ਚੰਦੂ ਅਤੇ ਪ੍ਰਿਥੀਏ ਦੀਆਂ ਜ਼ਿਆਦਤੀਆਂ ਦੀ ਤਸਵੀਰ ਮੌਜੂਦ ਹੈ। ਇਹ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਪਹਿਲਾ ਇਤਿਹਾਸਕ ਸ੍ਰੋਤ ਆਖਿਆ ਜਾ ਸਕਦਾ ਹੈ। ਗੁਰੂ ਸਾਹਿਬ ਬਾਰੇ ਦੂਜਾ ਸ੍ਰੋਤ ਭਾਈ ਗੁਰਦਾਸ ਜੀ ਦੀ ਰਚਨਾ ਹੈ, ਜਿਸ ਨੂੰ 'ਗੁਰਬਾਣੀ ਦੀ ਕੁੰਜੀ' ਦਾ ਰੁਤਬਾ ਹਾਸਲ ਹੈ।

ਤੀਜਾ ਪ੍ਰਮੁੱਖ ਸ੍ਰੋਤ ਸਮਕਾਲੀ 'ਦਾਬਿਸਤਾਨ-ਏ-ਮੁਜ਼ਾਹਿਬ' ਦਾ ਹੈ ਜੋ ਫ਼ਾਰਸੀ ਦੀ ਪਹਿਲੀ ਹੱਥ-ਲਿਖਤ (ਬਾਅਦ ਵਿਚ ਪ੍ਰਕਾਸ਼ਤ) ਹੈ ਜੋ ਇਕ ਗ਼ੈਰ-ਸਿੱਖ ਨੇ ਲਿਖੀ ਹੈ। ਇਸ ਵਿਚ ਸਿੱਖਾਂ ਬਾਰੇ ਕਈ ਬੁਨਿਆਦੀ ਅਸੂਲਾਂ ਦੇ ਰੂ-ਬ-ਰੂ ਇਤਿਹਾਸ ਦਾ ਜ਼ਿਕਰ ਕੀਤਾ ਗਿਆ ਹੈ। ਦਬਿਸਤਾਨ-ਏ-ਮੁਜ਼ਾਹਿਬ (ਭਾਵ ਧਰਮਾਂ ਦਾ ਸਕੂਲ) ਬਾਰਾਂ ਖੰਡਾਂ ਵਿਚ ਵੰਡੀ ਹੋਈ ਹੈ, ਜਿਸ ਵਿਚ ਬਹੁਤ ਸਾਰੇ ਧਰਮਾਂ ਦੀ ਫ਼ਿਲਾਸਫ਼ੀ ਅਤੇ ਇਤਿਹਾਸ ਦਾ ਵਰਨਣ ਮਿਲਦਾ ਹੈ ਜੋ ੧੭ਵੀਂ ਸਦੀ ਵਿਚ ਉਪ-ਮਹਾਂਦੀਪ ਵਿਚ ਪ੍ਰਚੱਲਤ ਸਨ। ਇਸ ਕਿਤਾਬ ਵਿਚ ਚੌਦਾਂ ਧਰਮਾਂ ਅਤੇ ਫ਼ਿਰਕਿਆਂ ਦੀ ਭੂਮਿਕਾ ਅਤੇ ਪ੍ਰਮੁੱਖ ਪਹਿਲੂ ਦਰਜ ਮਿਲਦੇ ਹਨ ਜਿਵੇਂ ਪਾਰਸੀ, ਹਿੰਦੂ, ਤਿੱਬਤੀ, ਯਹੂਦੀ, ਨਾਨਕਪੰਥੀ (ਸਿੱਖ), ਮੁਸਲਮਾਨ, ਸਾਂਚਕੀਆ, ਬੋਧੀਆਂ, ਰੋਸ਼ਨੀਆਂ, ਇਲਾਹੀਆਂ, ਹਕੀਮਾਂ, ਸੂਫ਼ੀਆਂ ਤੇ ਕਬੀਰ ਪੰਥੀਆਂ ਆਦਿ।

ਬਹੁਤ ਸਾਰੇ ਵਿਦਵਾਨ ਲੇਖਕਾਂ ਨੇ ਆਪਣੀਆਂ ਲਿਖਤਾਂ ਵਿਚ 'ਦਬਿਸਤਾਨ-ਏ-ਮੁਜ਼ਾਹਿਬ' ਦਾ ਲੇਖਕ ਮੁਲਾ ਮੋਹਸਨ ਫ਼ਾਨੀ ਕਸ਼ਮੀਰੀ[੧] ਲਿਖਿਆ ਹੈ। ਪਰ ਜਦੋਂ ਇਸ ਕਿਤਾਬ ਦਾ ਅਧਿਐਨ ਕਰਦੇ ਹਾਂ ਤਾਂ ਇਸ ਦਾ ਲੇਖਕ ਮੋਹਸਨ ਫ਼ਾਨੀ ਨਹੀਂ ਕਿਹਾ ਜਾ ਸਕਦਾ। ਬਹੁਤ ਸਾਰੇ ਜੀਵਨੀ ਲੇਖਕਾਂ ਨੇ ਫ਼ਾਨੀ ਦਾ ਜ਼ਿਕਰ ਕੀਤਾ ਹੈ ਪਰ ਕਿਸੇ ਇਕ ਇਤਿਹਾਸਕਾਰ ਨੇ 'ਦਬਿਸਤਾਨ-ਏ-ਮੁਜ਼ਾਹਿਬ' ਦਾ ਲੇਖਕ[੨] ਉਸ ਨੂੰ ਨਹੀਂ ਮੰਨਿਆ।

ਦਬਿਸਤਾਨ-ਏ-ਮੁਜ਼ਾਹਿਬ ਦਾ ਮੋਹਸਨ ਫ਼ਾਨੀ ਕਸ਼ਮੀਰੀ ਨਾਲ ਨੇੜੇ ਦਾ ਸੰਬੰਧ

* *ਮੀਆਂ ਮੀਰ ਨਗਰ, ਹਮਦਾਨਿਆ ਕਲੋਨੀ-੪, ਬਿਮਨਾ, ਸ੍ਰੀਨਗਰ-੧੯੦੦੧੮, ਕਸ਼ਮੀਰ।*

ਵੀ ਨਹੀਂ ਸੀ। ਇਸ ਦਲੀਲ ਦੇ ਬਹੁਤ ਸਾਰੇ ਕਾਰਨ ਹਨ। ਫ਼ਾਨੀ ਦੀ ਵਾਰਤਕ ਵੰਨਗੀ ਦਬਿਸਤਾਨ ਤੋਂ ਬਿਲਕੁਲ ਵੱਖ ਹੈ। ਦਬਿਸਤਾਨ-ਏ-ਮੁਜ਼ਾਹਿਬ ਦੇ ੩੯੫ ਸਫ਼ੇ ਹਨ, ਜਿਨ੍ਹਾਂ ਵਿੱਚੋਂ ੧੩੪ ਸਫ਼ੇ ਕੇਵਲ ਇਰਾਨ ਦੇ ਧਾਰਮਿਕ ਫ਼ਿਰਕਿਆਂ ਬਾਰੇ ਹਨ ਜਿਨ੍ਹਾਂ 'ਚ ਵਿਸ਼ੇਸ਼ ਥਾਂ ਪਾਰਸੀ ਅਤੇ ਸਾਪਾਸੀ ਲਈ ਰਾਖਵੀਂ ਰੱਖੀ ਗਈ ਹੈ। ਇਸਲਾਮ ਬਾਰੇ ਕੇਵਲ ੩੮ ਪੰਨੇ ਰਾਖਵੇਂ ਰੱਖੇ ਗਏ ਹਨ ਜਿਸ ਦੀ ਜਾਣਕਾਰੀ ਦੂਜੇ ਸੋਮਿਆਂ ਤੋਂ ਇਕੱਤਰ ਕੀਤੀ ਗਈ ਹੈ ਅਤੇ ਘੱਟ ਮਹੱਤਵ ਵਾਲੀ ਹੈ।

ਪ੍ਰਮੁੱਖ ਕਾਰਨ ਜੋ ਤਵਾਰੀਖ਼ ਵਿਚ ਘਰ ਕਰ ਗਏ ਹਨ ਉਹ ਇਹ ਕਿ ਮੋਹਸਨ ਫ਼ਾਨੀ 'ਦਬਿਸਤਾਨ'[੩] ਦਾ ਲੇਖਕ ਹੈ ਕਿਉਂਕਿ ਬਹੁਤਿਆਂ 'ਦਬਿਸਤਾਨ' ਦੀਆਂ ਹੱਥ-ਲਿਖਤਾਂ ਵਿਚ ਸ਼ੁਰੂ 'ਚ ਇੰਝ ਲਿਖਿਆ ਮਿਲਦਾ ਹੈ, "ਮੋਹਸਨ ਫ਼ਾਨੀ ਨੇ ਕਿਹਾ" ਅਤੇ ਉਸ ਤੋਂ ਬਾਅਦ ਉਸ ਦੇ ਦੋ ਬੈਂਤ ਦਰਜ ਹਨ। ਇਸ ਨੁਕਤੇ ਨੂੰ ਸਪਸ਼ਟ ਕਰਦਿਆਂ ਹੋਇਆਂ ਮੁੱਲਾਂ ਫਿਰੋਜ਼ ਵਿਦਵਾਨ ਨੇ ਲਿਖਿਆ ਹੈ, "ਕਿ ਇਕ ਲਾਪਰਵਾਹ ਜਾਂ ਅਗਿਆਨੀ ਪੜਾਕੂ ਨੇ ਇਨ੍ਹਾਂ ਸ਼ਬਦਾਂ ਵੱਲ ਖਾਸ ਧਿਆਨ ਦੇ ਦਿੱਤਾ।" ਇਸ ਸਤਰ ਨਾਲ ਕਿਤਾਬ ਦਾ ਲੇਖਕ ਸਮਝਣ ਦੀ ਸ਼ੁਰੂਆਤ ਹੋ ਗਈ। ਬਹੁਤਿਆਂ ਨੇ ਕਿਤਾਬ ਦਾ ਲੇਖਕ ਹੀ ਫ਼ਾਨੀ ਨੂੰ ਸਮਝ ਲਿਆ ਜਦਕਿ ਅਸਲੀਅਤ ਵਿਚ ਮੋਹਸਨ ਫ਼ਾਨੀ ਦੋ ਬੈਂਤਾਂ ਦਾ ਲੇਖਕ ਸੀ। ਡਾਕਟਰ ਐਸ.ਏ.ਐੱਚ. ਆਬਾਦੀ ਨੇ ਸਪਸ਼ਟ ਲਿਖਿਆ ਹੈ 'ਸਰ ਵਿਲੀਅਮ ਜੋਨਸ'[੪] ਨੂੰ ਵੀ ਭੁਲੇਖਾ ਲੱਗਾ ਸੀ।

ਜਿੱਥੋਂ ਤਕ ਮੁਲਾਂ ਮੋਹਸਨ ਫ਼ਾਨੀ ਦਾ ਸੰਬੰਧ ਹੈ ਉਹ ਸੱਚਮੁਚ ਕਸ਼ਮੀਰ ਦਾ ਰਹਿਣ ਵਾਲਾ ਸੀ ਅਤੇ 'ਫ਼ਾਨੀ' ਉਸ ਦਾ ਕਲਮੀ ਨਾਂ ਸੀ। ਇਹ ਮੁਲਾਂ ਯਾਕੂਬ ਸਫ਼ਰੀ (ਦੇਹਾਂਤ ੧੬੦੫ ਈ.) ਅਤੇ ਮੋਹਾਬੁਲਾ ਅਹਲਾਬਾਦੀ (ਦੇਹਾਂਤ ੧੬੪੮-੪੯ ਈ.) ਦਾ ਸ਼ਾਗਿਰਦ ਸੀ। ਮੁਲਾਂ ਫ਼ਾਨੀ ਦੇ ਦੋ ਪ੍ਰਮੁੱਖ ਸ਼ਾਗਿਰਦ ਸਨ, ਉਨ੍ਹਾਂ ਵਿਚ ਗ਼ਨੀ ਕਸ਼ਮੀਰੀ (ਦੇਹਾਂਤ ੧੬੬੮-੬੯ ਈ.) ਅਤੇ ਸਲੀਮ ਕਸ਼ਮੀਰੀ (ਦੇਹਾਂਤ ੧੭੦੭ ਈ.) ਵਰਨਣਯੋਗ ਹਨ। ਬਾਦਸ਼ਾਹ ਸ਼ਾਹ ਜਹਾਨ ਦੇ ਅਹਿਦੇ ਵਿਚ ਫ਼ਾਨੀ ਨੇ ਨੌਕਰੀ ਕੀਤੀ ਅਤੇ ਚੀਫ਼-ਜੱਜ ਦੇ ਅਹੁਦੇ ਤਕ ਪੁੱਜਾ। ਜਦੋਂ ਮੁਰਾਦ ਬਖ਼ਸ਼ ਨੇ ਨਾਜ਼ਰ ਮੁਹੰਮਦ ਨੂੰ ਜੰਗ ਵਿਚ ਹਾਰ ਦਿੱਤੀ ਤਾਂ ਉਸ ਨੇ ਫ਼ਾਨੀ ਦੇ ਦੀਵਾਨ ਦੀ ਇਕ ਕਾਪੀ ਲਾਇਬ੍ਰੇਰੀ ਵਿੱਚੋਂ ਲੱਭੀ ਜਿਸ ਵਿਚ ਨਾਜ਼ਰ ਮੁਹੰਮਦ ਦੀ ਤਾਰੀਫ਼ ਵਿਚ ਕਸੀਦੇ ਲਿਖੇ ਹੋਏ ਸਨ। ਫ਼ਾਨੀ ਨੂੰ ਤੁਰੰਤ ਚੀਫ਼ ਜੱਜ ਦੇ ਅਹੁਦੇ ਤੋਂ ਬਰਤਰਫ਼ ਕਰਕੇ ਉਸ ਨੂੰ ਗੁਜ਼ਾਰੇ ਵਾਸਤੇ ਥੋੜ੍ਹੀ ਜਿਹੀ ਪੈਨਸ਼ਨ ਦਿੱਤੀ ਗਈ। ਨੌਕਰੀ ਤੋਂ ਮਗਰੋਂ ਮੋਹਸਨ ਫ਼ਾਨੀ ਨੇ ਬਾਕੀ ਜ਼ਿੰਦਗੀ ਆਪਣੇ ਪੁਸ਼ਤੈਨੀ ਘਰ ਕਸ਼ਮੀਰ ਵਿਚ ਗੁਜ਼ਾਰੀ। ਇਨ੍ਹਾਂ ਸਮਿਆਂ ਵਿਚ ਫ਼ਾਨੀ ਨੇ ਬਹੁਤ ਸਾਰੇ ਲੋਕਾਂ, ਲੇਖਕਾਂ ਅਤੇ ਬੁੱਧੀਜੀਵੀਆਂ ਨੂੰ ਪੜ੍ਹਾਉਣ ਦਾ ਕੰਮ ਕੀਤਾ ਜੋ ਉਸ ਨੂੰ ਲਗਾਤਾਰ ਮਿਲਣ ਆਉਂਦੇ ਸਨ।

ਮੋਹਸਨ ਫ਼ਾਨੀ ਦੀ ਯਾਦਗਾਰੀ ਰਚਨਾ 'ਕੁਲਿਆਤ-ਏ-ਫ਼ਾਨੀ' (ਹੱਥ-ਲਿਖਤ

ਨੰ: ੩੫੬੫, ਰਾਮਪੁਰ) ਹੈ ਜਿਸ ਵਿਚ ੫੦੦੦ ਤੋਂ ੭੦੦੦ ਬੰਦ ਦਰਜ ਹਨ। ਮੋਹਸਨ ਫ਼ਾਨੀ ਦੀਆਂ ਮਸਨਵੀਆਂ ਇਸ ਪ੍ਰਕਾਰ ਹਨ: ਨਾਜ਼-ਓ-ਨੀਵਾ (ਇਤਿਹਾਸਕ ਪ੍ਰੇਮ ਕਹਾਣੀ), ਮਹਿਖਾਨੇ (ਕਸ਼ਮੀਰ ਦੇ ਬਾਗਾਂ, ਨਦੀਆਂ, ਦਰਿਆਵਾਂ ਅਤੇ ਖ਼ੂਬਸੂਰਤ ਥਾਵਾਂ ਦਾ ਵਰਨਣ), ਮਸਦਾਰੁਨ-ਅੱਤਰ (ਸ਼ਾਹਜਹਾਂ ਦੀ ਸਿਫ਼ਤ), ਹਫ਼ਤ-ਅੱਖਤਰ (ਆਲਮਗੀਰ ਬਾਰੇ) ਆਦਿ। ਇਸ ਤੋਂ ਇਲਾਵਾ ਉਸ ਨੇ ਬਹੁਤ ਸਾਰੇ ਕਸੀਦੇ, ਗ਼ਜ਼ਲਾਂ ਅਤੇ ਚਉਪਦੇ ਲਿਖੇ। ਫ਼ਾਨੀ ਨੇ ਅਰਬੀ ਵਿਚ 'ਸ਼ਾਹ-ਏ-ਅਕੈਦ' ਵਾਰਤਕ ਲਿਖੀ ਜਿਸ ਦੀ ਹੱਥ-ਲਿਖਤ ਇਸਲਾਮੀਆ ਕਾਲਜ, ਪਿਸ਼ਾਵਰ[੫] ਵਿਚ ਮ:ਨੰ: ੭੯੪ ਹੇਠ ਸਾਂਭੀ ਪਈ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਮੁਲਾਂ ਮੋਹਸਨਫਾਨੀ ਕਸ਼ਮੀਰੀ ਆਪਣੇ ਸਮੇਂ ਦਾ ਇਕ ਵੱਡਾ ਕਵੀ ਤੇ ਵਿਦਵਾਨ ਸੀ। ਉਸ ਦੀ 'ਮਸਵਰੁਲ-ਮਾਥਰ' ਕਿਤਾਬ ਇਸ ਗੱਲ ਦੀ ਪੁਸ਼ਟੀ ਕਰਦੀ ਹੈ ਕਿ ਉਸ ਨੂੰ ਇਸਲਾਮ ਦਾ ਡੂੰਘਾ ਗਿਆਨ ਸੀ। ਫ਼ਾਨੀ ਦਾ ਦੇਹਾਂਤ[੬] ਕਸ਼ਮੀਰ ਵਿਚ ਹੋਇਆ।

ਅਜੋਕੀ ਖੋਜ ਅਨੁਸਾਰ ਹੁਣ ਇਹ ਗੱਲ ਸਪਸ਼ਟ ਹੋ ਚੁਕੀ ਹੈ ਕਿ ਦਬਿਸਤਾਨ-ਏ-ਮੁਜ਼ਾਹਿਬ ਦਾ ਲੇਖਕ 'ਗੋਬਿਦ ਜ਼ੁਲਫਕਾਰ ਅਰਦਸਤਾਨੀ ਸਾਸਨੀ' (੧੬੧੫-੧੬੭੦ ਈ.) ਸੀ, ਜੋ ਈਰਾਨ ਦੇ ਸਾਸੂਨ ਇਲਾਕੇ ਦਾ ਪਾਰਸੀ ਪਾਦਰੀ ਸੀ। ਉਸ ਨੇ ਆਪਣੀ ਬਹੁਤੀ ਜ਼ਿੰਦਗੀ ਆਪਣੇ ਪ੍ਰਮੁੱਖ ਪਾਰਸੀ ਪਾਦਰੀ ਅਜ਼ਰ ਕਹਿਵਾਨ (ਦੇਹਾਂਤ ੧੬੧੮) ਦੇ ਹੇਠ ਗੁਜ਼ਾਰੀ ਸੀ ਜੋ ਅਕਬਰ ਬਾਦਸ਼ਾਹ (੧੫੪੨-੧੬੦੫ ਈ.) ਦੇ ਸਮੇਂ ਈਰਾਨ ਤੋਂ ਹਿੰਦੁਸਤਾਨ ਆਇਆ ਅਤੇ ਪਟਨੇ ਨੂੰ ਆਪਣਾ ਦੂਜਾ ਘਰ ਬਣਾ ਲਿਆ ਸੀ। ਜ਼ੁਲਫ਼ਕਾਰ ਇਕ ਧਾਰਮਿਕ ਵਿਚਾਰਾਂ ਵਾਲਾ ਨੌਜਵਾਨ ਸੀ ਜੋ ਬੜਾ ਉਦਾਰਚਿਤ ਦ੍ਰਿਸ਼ਟੀਕੋਣ ਦਾ ਮਾਲਕ ਸੀ। ਉਹ ਕਸ਼ਮੀਰ ਵਿਚ ਵੀ ਕਾਫੀ ਦੇਰ ਰਿਹਾ।[੭] ਕਈਆਂ ਨੇ ਉਸ ਨੂੰ ਅਜ਼ਰ ਕਹਿਵਾਨ ਦਾ ਪੋਤਾ[੮] ਕਰ ਕੇ ਵੀ ਲਿਖਿਆ ਹੈ।

'ਦਬਿਸਤਾਨ-ਏ-ਮੁਜ਼ਾਹਿਬ' ਦੀ ਹੱਥ-ਲਿਖਤ ਪ੍ਰੋ. ਸਾਈਦ ਹਸਨ ਅਸਕਾਰੀ ਨੇ ਸ਼ਹਿਰ ਵਿਚ ੧੯੩੦ ਈ. ਵਿਚ ਲੱਭੀ ਜੋ ਈਰਾਨ ਦੇ ਇਕ ਮੁਸਲਮਾਨ ਪਰਵਾਰ ਕੋਲੋਂ ਬੜੀ ਮਿਹਨਤ ਨਾਲ ਹਾਸਲ ਕੀਤੀ। ਉਸ ਹੱਥ-ਲਿਖਤ ਦੇ ਅਰੰਭਕ ਵਰਕੇ 'ਤੇ ਲਾਪਰਵਾਹੀ ਤੇ ਅਲੋਚਨਾਤਮਿਕ ਟਿੱਪਣੀਆਂ ਦਰਜ ਕੀਤੀਆਂ ਗਈਆਂ ਸਨ, ਜਿਨ੍ਹਾਂ ਵਿਚ ਲੇਖਕ ਬਾਰੇ ਮਹੱਤਵਪੂਰਨ ਜਾਣਕਾਰੀ ਦਰਜ ਕੀਤੀ ਗਈ ਸੀ। ਇਹ ਜਾਣਕਾਰੀ ਅੰਗਰੇਜ਼ ਵਿਦਵਾਨਾਂ ਡੇਵਿਡ ਸ਼ੀਹਾ ਅਤੇ ਐਨਥੋਨੀ ਟ੍ਰੋਇਰ ਨੂੰ ਨਹੀਂ ਸੀ ਮਿਲ ਸਕੀ।

ਇਕ ਹੋਰ ਹੱਥ-ਲਿਖਤ ਮੁਸਲਿਮ ਅਲੀਗੜ੍ਹ ਲਾਇਬ੍ਰੇਰੀ ਅਲੀਗੜ੍ਹ ਵਿਚ ਪਈ ਹੈ।[੯]

ਸਿੱਖ ਧਰਮ ਬਾਰੇ ਜੋ ਇਸ ਵਿਚ ਜਾਣਕਾਰੀ ਆਈ ਹੈ, ਉਹ ਸਿੱਖ ਫ਼ਿਲਾਸਫ਼ੀ ਅਤੇ ਇਤਿਹਾਸ ਦੇ ਕਈ ਬੁਨਿਆਦੀ ਅਸੂਲਾਂ 'ਤੇ ਚਾਨਣਾ ਪਾਉਂਦਾ ਹੈ ਜੋ ੧੭ਵੀਂ ਸਦੀ ਵਿਚ ਪ੍ਰਚੱਲਤ ਸਨ। ਡਾ. ਦਿਲਗੀਰ ਅਨੁਸਾਰ, "ਭਾਵੇਂ ਇਸ ਵਿਚ ਕਈ ਥਾਂ

ਗ਼ਲਤ-ਸਮੱਗਰੀਆਂ ਤੇ ਛੋਟੀਆਂ-ਮੋਟੀਆਂ ਗ਼ਲਤੀਆਂ ਵੀ ਸ਼ਾਮਲ ਕਰ ਗਿਆ ਹੈ ਪਰ ਫਿਰ ਵੀ ਇਸ ਵਿਚਲਾ ਚਿਤਰਣ ਸੱਚਾਈ ਦੇ ਨੇੜੇ ਢੁੱਕਦਾ ਹੈ।"[੧੦]

ਦਬਿਸਤਾਨ-ਏ-ਮੁਜ਼ਾਹਿਬ ਦਾ ਲੇਖਕ ਲਿਖਦਾ ਹੈ ਕਿ ਉਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ (੧੫੯੦-੧੬੪੪) ਅਤੇ ਸ੍ਰੀ ਗੁਰੂ ਹਰਿਰਾਇ ਸਾਹਿਬ (੧੬੩੦-੬੧) ਨੂੰ ਨਿੱਜੀ ਤੌਰ 'ਤੇ ਜਾਣਦਾ ਸੀ ਅਤੇ ਉਨ੍ਹਾਂ ਨਾਲ ਖਤੋ-ਕਿਤਾਬਤ ਵੀ ਕਰਦਾ ਸੀ। ਉਹ ਕੀਰਤਪੁਰ ਸਾਹਿਬ ਵਿਚ ਕਈ ਮਹੀਨੇ ਠਹਿਰਿਆ[੧੧] ਸੀ।

ਦਬਿਸਤਾਨ ਵਿਚ ਜੋ ਸਿੱਖ ਇਤਿਹਾਸ ਅਤੇ ਧਰਮ ਬਾਰੇ ਬੁਨਿਆਦੀ ਅਸੂਲ ਦਰਜ ਮਿਲਦੇ ਹਨ, ਉਹ ਇਸ ਪ੍ਰਕਾਰ ਹਨ:

(ੳ) ਸਿੱਖ ਵਿਸ਼ਵਾਸ ਕਰਦੇ ਹਨ ਕਿ ਦਸ ਗੁਰੂ ਸਾਹਿਬਾਨ ਸ੍ਰੀ ਗੁਰੂ ਨਾਨਕ ਸਾਹਿਬਦੀ ਹੀ ਰੂਹ ਹਨ।

(ਅ) ਸਿੱਖ ਇਕ ਅਕਾਲ ਪੁਰਖ 'ਤੇ ਵਿਸ਼ਵਾਸ ਰੱਖਦੇ ਹਨ ਅਤੇ ਸ੍ਰੀ ਗੁਰੂ ਨਾਨਕ ਸਾਹਿਬ ਦੇ ਸਿੱਖ 'ਮੂਰਤੀ ਪੂਜਾ' ਦਾ ਖੰਡਨ ਕਰਦੇ ਹਨ।

(ੲ) ਆਪਣੇ ਧਰਮ (ਸਿੱਖ) ਦੇ ਪ੍ਰਚਾਰ ਵਾਸਤੇ ਲੋਕ ਭਾਸ਼ਾ (ਪੰਜਾਬੀ) ਦੀ ਵਰਤੋਂ ਕਰਦੇ ਹਨ।

(ਸ) ਸਿੱਖ ਹਰ ਥਾਂ 'ਤੇ ਮੌਜੂਦ ਹਨ।

(ਹ) ਦਸਵੰਧ ਅਤੇ ਮਸੰਦਾਂ ਬਾਰੇ ਵਿਸਥਾਰ ਨਾਲ ਜ਼ਿਕਰ ਮਿਲਦਾ ਹੈ। ਮਸੰਦਾਂ ਨੂੰ ਰੁਖ਼ਸਤ ਕਰਨ ਸਮੇਂ ਗੁਰੂ ਸਾਹਿਬ 'ਦਸਤਾਰ' ਭੇਟ ਕਰਦੇ ਸਨ।

(ਕ) ਸ੍ਰੀ ਗੁਰੂ ਨਾਨਕ ਸਾਹਿਬ, ਸ੍ਰੀ ਗੁਰੂ ਅੰਗਦ ਸਾਹਿਬ, ਸ੍ਰੀ ਗੁਰੂ ਅਮਰਦਾਸ ਸਾਹਿਬ, ਸ੍ਰੀ ਗੁਰੂ ਅਰਜਨ ਸਾਹਿਬ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਬਾਰੇ ਕਿਤੇ ਸੁਕਚਵੇਂ ਅਤੇ ਕਿਤੇ ਵਿਸਥਾਰ ਨਾਲ ਜ਼ਿਕਰ ਕੀਤਾ ਹੈ।

(ਖ) ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ੭੦੦ ਘੋੜਿਆਂ, ੩੦੦ ਘੋੜਸਵਾਰਾਂ ਅਤੇ ੬੦ ਤੋਪਚੀਆਂ ਦਾ ਵਰਨਣ ਵੀ ਇਸ ਪੁਸਤਕ ਵਿਚ ਆਉਂਦਾ ਹੈ। ਗੁਰੂ ਸਾਹਿਬ ਦੀਆਂ ਜੰਗਾਂ ਦਾ ਜ਼ਿਕਰ ਵੀ ਆਉਂਦਾ ਹੈ।

(ਗ) ਗੁਰੂ ਸਾਹਿਬ ਦੇ ਚੋਣਵੇਂ ਅਤੇ ਮੁਖੀ ਮਸੰਦਾਂ ਦਾ ਵੀ ਵਿਸਥਾਰ ਨਾਲ ਉਲੇਖ ਕੀਤਾ ਮਿਲਦਾ ਹੈ।

(ਘ) ਵਿਧਾਂਤੀਆਂ ਦੇ ਖੰਡ ਵਿਚ ਸਫ਼ਾ ੧੩੭ 'ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਉਨ੍ਹਾਂ ਦੇ ਸਿੱਖਾਂ ਦਾ ਉਲੇਖ ਮਿਲਦਾ ਹੈ ਜੋ ਡਾ. ਗੰਡਾ ਸਿੰਘ ਜੀ ਦੇ ਨਜ਼ਰੀਂ ਨਹੀਂ ਸੀ ਪਿਆ।

'ਦਬਿਸਤਾਨ-ਏ-ਮੁਜ਼ਾਹਿਬ' ਦੇ ਕਈ ਅਨੁਵਾਦ ਹੋਏ ਹਨ। ਅੰਗਰੇਜ਼ੀ ਵਿਚ ਪਹਿਲਾ ਅਨੁਵਾਦ ਡੇਵਿਡ ਸ਼ੀਹਾ ਅਤੇ ਐਨਥੋਨੀ ਟ੍ਰੋਇਰ ਨੇ ਕੀਤਾ ਸੀ ਜੋ ਲੰਡਨ ਵਿਚ

੧੮੪੩ ਨੂੰ ਛਪਿਆ। ਇਸ ਅਨੁਵਾਦ ਬਾਰੇ ਡਾ. ਗੰਡਾ ਸਿੰਘ ਜੀ ਲਿਖਦੇ ਹਨ, "ਵੱਡੀ ਮੁਸ਼ਕਲ ਇਹ ਹੈ ਕਿ ਇਸ ਵਿਚ ਮੁੱਢ ਤੋਂ ਅਖੀਰ ਤਕ Puntuation ਦਾ ਕੋਈ ਨਿਸ਼ਾਨ ਕਿਧਰੇ ਵੀ ਨਹੀਂ ਲਗਾਇਆ ਹੋਇਆ। ਇਹ ਵੀ ਕਾਰਨ ਹੈ ਕਿ ਵਿਚਾਰੇ ਡੇਵਿਡ ਸ਼ੀਹਾ ਤੇ ਐਨਥੋਨੀ ਟ੍ਰੋਇਰ ਵਰਗੇ ਫ਼ਾਰਸੀ ਦੇ ਪ੍ਰਸਿੱਧ ਵਿਦਵਾਨਾਂ ਵੱਲੋਂ ਕੀਤੇ ਇਸ ਪੁਸਤਕ ਦੇ ਅੰਗਰੇਜ਼ੀ ਉਲੱਥੇ ਵਿਚ- ਜੋ ਸੰਨ ੧੮੪੩ ਵਿਚ ਪੈਰਿਸ 'ਚ ਛਪਿਆ ਸੀ, ਭੀ ਕਈ ਸਾਰੀਆਂ ਗ਼ਲਤੀਆਂ ਹੋ ਗਈਆਂ ਹਨ।"[੧੨]

ਡਾ. ਗੰਡਾ ਸਿੰਘ ਨੇ 'ਖਾਲਸਾ' ਮੈਗਜ਼ੀਨ ਲਾਹੌਰ ਦੇ ਜਨਵਰੀ ੧੯੩੦ ਵਿਚ ਇਸ ਦਾ ਅੰਗਰੇਜ਼ੀ ਅਨੁਵਾਦ ਕਰ ਕੇ ਛਾਪਿਆ ਸੀ। ਸ. ਉਮਰੋ ਸਿੰਘ ਮਜੀਠੀਆ ਨੇ ਵੀ 'ਖਾਲਸਾ ਰੀਵੀਊ' ਜੂਨ ੧੯੩੦ ਵਿਚ ਇਸ ਦਾ ਅਨੁਵਾਦ ਕਰਕੇ ਛਾਪਿਆ। ਡਾ. ਗੰਡਾ ਸਿੰਘ ਵਾਲਾ ਅਨੁਵਾਦ ਅਗਸਤ ੧੯੪੦ ਵਿਚ 'Journal of Indian History' Annamalai University ਅਤੇ ਬਾਅਦ ਵਿਚ 'The Panjba Past and Present' Vol.-I (Part I-II) Pbi. Uni. Patiala, April-Oct. 1967 (P. 47-71) ਅਤੇ Vol. III, 1969 (Part I & II) p. 45-53 ਵਿਚ ਛਪਿਆ ਸੀ। ਪੰਜਾਬੀ ਅਨੁਵਾਦ 'ਫੁਲਵਾੜੀ ਲਾਹੌਰ' ਮਾਰਚ-ਅਕਤੂਬਰ ੧੯੩੧ ਵਿਚ 'ਕੁਝ ਕੁ ਪੁਰਾਤਨ ਸਿੱਖ-ਇਤਿਹਾਸਕ ਪੱਤਰੇ' ਸਿਰਲੇਖ ਹੇਠ ਛਪਿਆ।

ਇਸ ਦਾ ਇਕ ਹੋਰ ਪੰਜਾਬੀ ਅਨੁਵਾਦ 'ਮਸਤੀ ਦਾ ਨਮਾਜ਼ੀ ਗੁਰੂ ਬਾਬਾ ਨਾਨਕ' (ਅਨੁਵਾਦਕ ਅਤੇ ਸੰਪਾਦਕ ਗੁਰਬਖ਼ਸ਼ ਸਿੰਘ) ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ੧੯੯੯ ਵਿਚ ਪ੍ਰਕਾਸ਼ਿਤ ਕੀਤਾ। ਅੰਗਰੇਜ਼ੀ ਦਾ ਇਕ ਹੋਰ ਚੰਗਾ ਅਨੁਵਾਦ ਇਰਫ਼ਾਨ ਹਬੀਬ ਨੇ ਕੀਤਾ ਜੋ 'Sikh History from Parsian Source' ਪੁਸਤਕ 'ਚ ੨੦੦੧ ਵਿਚ ਅਲੀਗੜ੍ਹ ਤੋਂ ਛਪਿਆ ਹੈ। ਕਿਤਾਬੀ ਰੂਪ ਵਿਚ ਦਬਿਸਤਾਨ ੧੯੦੪ ਵਿਚ 'ਨਵਲ ਕਿਸ਼ੋਰ ਪ੍ਰੈਸ, ਕਾਨਪੁਰ' ਨੇ ਚੰਗੀ ਜਿਲਦ ਕਰ ਕੇ ਛਾਪੀ।

ਪੰਜਾਬੀ ਦੀਆਂ ਟਾਕਰੀ ਅਤੇ ਨਾਗਰੀ ਲਿਪੀਆਂ ਵਿਚ ਵੀ ਦਬਿਸਤਾਨ ਦੇ ਅਨੁਵਾਦ ਹੋਏ ਹਨ। ਟਾਕਰੀ ਲਿੱਪੀ ਵਾਲੀ ਹੱਥ-ਲਿਖਤ ਅੱਜਕਲ੍ਹ ਡੋਗਰੀ ਵਿਭਾਗ ਜੰਮੂ ਯੂਨੀਵਰਸਿਟੀ, ਜੰਮੂ ਵਿਚ ਨੰਬਰ ੩੮੦/੧੫੬ ਹੇਠ ਇਨ੍ਹਾਂ ਸਤਰਾਂ ਦੇ ਲੇਖਕ ਨੇ ਆਪ ਵੇਖੀ ਹੈ। ਇਸ ਦੇ ਪਤਰੇ ਹੁਣ ਮਾਮੂਲੀ ਜਿਹੇ ਖਰਾਬ ਹੋਏ ਹਨ ਅਤੇ ਇਹ ਹੱਥ-ਲਿਖਤ ੧੯੮੦ ਵਿਚ ਸ੍ਰੀਨਗਰ ਯੂਨੀਵਰਸਿਟੀ ਕਸ਼ਮੀਰ ਤੋਂ ਜੰਮੂ ਭੇਜੀ ਗਈ ਸੀ। ਇਸ ਦੇ ਪਹਿਲੇ ਸਫ਼ੇ 'ਤੇ ਫ਼ਾਰਸੀ ਅੱਖਰਾਂ ਵਿਚ 'ਸ੍ਰੀ ਵਾਹਿਗੁਰੂ ਸਾਹਿਬ' ਲਿਖਿਆ ਮਿਲਦਾ ਹੈ। ਇਸ ਦੇ ਸਫਿਆਂ 'ਤੇ ੨੫੦ ਨੰਬਰ ਲਿਖੇ ਹਨ। ਨਾਗਰੀ ਲਿਪੀ ਵਾਲੀ ਹੱਥ-ਲਿਖਤ ਕਸ਼ਮੀਰ ਯੂਨੀਵਰਸਿਟੀ, ਸ੍ਰੀਨਗਰ ਵਿਚ ਪਈ ਹੈ ਇਸ ਦੇ ੫੧੯ ਸਫ਼ੇ ਹਨ ਅਤੇ ਲਿਖਾਈ ਖ਼ੂਬਸੂਰਤ ਹੈ। ਇਕ ਅਨੁਵਾਦ ਉਰਦੂ[੧੩] ਦਾ ਵੀ ਹੋਇਆ ਦੱਸਿਆ ਜਾਂਦਾ ਹੈ।

ਇਹ ਇਕ ਗ਼ੈਰ-ਸਿੱਖ ਵੱਲੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਜੀਵਨ ਬਾਰੇ ਚਾਨਣਾ ਪਾਉਂਦਾ ਪਹਿਲਾ ਸ੍ਰੋਤ ਹੈ ਜੋ ਫ਼ਾਰਸੀ ਭਾਸ਼ਾ ਵਿਚ ਹੈ। ਨਾਨਕ ਪੰਥੀਆਂ ਦਾ ਵੇਰਵਾ ੨੨੩ ਤੋਂ ੨੪੦ ਪੰਨਿਆਂ ਤਕ ਦਰਜ ਹੈ। ਇਸ ਵਿਚ ਲੇਖਕ ਨੇ ਨਿਰਪੱਖ ਅਤੇ ਅੱਖੀਂ-ਡਿੱਠੀਆਂ ਘਟਨਾਵਾਂ ਨੂੰ ਕਲਮਬੰਦ ਕੀਤਾ ਹੈ।

**ਟਿੱਪਣੀਆਂ ਅਤੇ ਹਵਾਲੇ :**

*੧. "ਦਬਿਸਤਾਨ-ਏ-ਮੁਜ਼ਾਹਿਬ" ਦਾ ਲੇਖਕ ਮੋਹਸਨ ਫ਼ਾਨੀ ਸ੍ਰੀ ਗੁਰੂ ਹਰਿਗੋਬਿੰਦ ਜੀ ਤੇ ਸ੍ਰੀ ਗੁਰੂ ਹਰਿਰਾਇ ਜੀ ਦੇ ਸਮੇਂ ਹੋਇਆ ਹੈ। —'ਕੁਝ-ਕੁ ਪੁਰਾਤਨ ਸਿੱਖ-ਇਤਿਹਾਸਕ ਪੱਤਰੇ', ਡਾ. ਗੰਡਾ ਸਿੰਘ, ਫੁਲਵਾੜੀ, ਲਾਹੌਰ, ਮਾਰਚ-ਅਕਤੂਬਰ, ੧੯੩੧, ਸਫ਼ਾ ੧.*

*2. The author in his work does not give his name but only the Poetic title 'Mobad' (Parsi Priest). The attribution to Muhsin Fani has no justification in the text, nor has the one to Mirza Zulfiqar." —'Sikh History from persian sources' (Editor : J.S. Grewal and Irfan Habib, New Delhi, 2001, page 59)*

*3. "There has been a good deal of Controversy about the authorship & Dabistan-i-Mazahib. The writer himself has no where in the book mentioned his name, Parentage or date of birth. Earlier, Mohsin-i-Fani Kashmiri was commonly known to be the author of the book, but the work is now attributed by scholars to an Iranian named Monbad Zulfiqar Ardastani (1615-70) Manbad was a general term for a member or leader of the Priestly order of the Zorostrians".—The Encyclopaedia of Sikhism (Ed.) Harbans Singh, Pbi. Uni. Patiala, Vol. I, 1998, P. 484.*

*4. "Sir William Jones thought that the book was composed by Muhsin Fani and his Judgement gave weight to the idea of somehow or other linking the book with me name of Fani Kashmiri." .... And then Troyer Says "Ersnine.... concludes that it seems improbable that Mohsin Fani and the author of the Dsabistan were the same person... he coincides wiht...Vans Kennedy."—Mathonamiyyat-i-Fani-Kashmiri, Editor, Dr. S.A.H. Abidi, Srinagar, 1964, p.16.*

*5. Mathonamiyyat-i-Fani, opicit, p.14.*

*੬. "ਫ਼ਾਨੀ ਦਾ ਦੇਹਾਂਤ ੧੬੭੧ ਈ. ਵਿਚ ਕਸ਼ਮੀਰ ਵਿਚ ਹੋਇਆ। ਇਸ ਨੂੰ ਗਗਰੀ ਮਹੱਲਾ, ਮੁਸਾਫ਼ਰ ਮਜ਼ਾਰ ਵਿਚ ਦਫ਼ਨ ਕੀਤਾ ਗਿਆ ਜਿਸ ਨੂੰ ਪੁਰਾਤਨ ਸਮਿਆਂ ਵਿਚ ਕੁਤਬਦੀਨਪੁਰਾ ਆਖਿਆ ਜਾਂਦਾ ਸੀ।" —ਕੋਸ਼ਰ ਇਨਸਾਈਕਲੋਪੀਡੀਆ (ਕਸ਼ਮੀਰੀ)*

ਜੰਮੂ-ਕਸ਼ਮੀਰ ਕਲਚਰਲ ਅਕੈਡਮੀ, ਸ੍ਰੀਨਗਰ, ਜਿਲਦ ਦੂਜੀ, ੧੯੮੯, ਸਫ਼ਾ ੧੯੬.

7. *"He devoted himself to the comparative study of religious and travelled placed such as Gujrat, Hyderabad (1643-49 AD) Orissa and coromandal Coast (1651-53 A.D.). He also spent many years in Kashmir and Lahore (1631-42 AD). Returning to Patna, he settled down in the sector non Khwon as Gulzarbagh. There he started compiling from his notes the book which has become famous as 'Dabistan-i-Mazahib."—'The Encyclopaedia of Sikhism', op.cit., p. 484.*
8. *"The autor was possibly a grandson of Azar Kaiwan himself (a recent identification with Azars son Kaikhusran Isfandyar seems improbable, owing to Azar Kaiwan having died at the age of eighty five while the author was yet an infant. The facts that the author gives for himself show that he was born 1615 and in the 1630, lined mostly in Kashmir, though he then probably also visited Lahore and other places in the Punjab."—'Sikh history from Persian Sources', Ibid, p. 59-60.*
9. *"Ms: University Library Coll. Box 2, No. 2 (Trancribed 1792); Farsiya 200/1 Shuba-1-Ami; (Trainscribed in 1763) and M.A.O Coll. Collection F. Akhbar 18 (Transcribed, 1829). — op.cit., p.60.*
10. *'The Sikh Reference Book', Dr. H.S. Dilgeer, Canada, 1997, p. 266.*
11. *"In 1642-44 he was at Lahore and from there he travelled to Guru Hargobind's seat at Kiratpur in 1643-44." —'The Sikh History from Persian Soucres', Ibid, p. 60)*

੧੨. 'ਕੁਝ-ਕੁ ਪੁਰਾਤਨ ਸਿੱਖ ਇਤਿਹਾਸਕ ਪੱਤਰੇ'—ਉਹੀ, ਸਫਾ ੩.

੧੩. "ਪੰਜਾਬ ਦੇ ਲੈਫਟੀਨੈਂਟ ਗਵਰਨਰ ਸਾਹਿਬ ਦੀ ਇੱਛਾ ਅਨੁਸਾਰ ਪੰਡਿਤ ਜੀ ਨੇ ਫ਼ਾਰਸੀ ਦੀ ਕਿਤਾਬ ਦਬਿਸਤਾਨ-ਏ-ਮਜ਼ਾਹਿਬ' ਦਾ ਉਰਦੂ ਅਨੁਵਾਦ ੧੮੮੦ ਵਿਚ ਕੀਤਾ। ੧੮੮੧ ਵਿਚ ਕਿਤਾਬ ਲਾਹੌਰ ਵਿਚ ਕਾਤਿਬਾਂ ਨੂੰ ਖੁਸ਼ਖ਼ਤ ਲਿਖਣ ਲਈ ਦਿੱਤੀ ਹੋਈ ਸੀ ਕਿ ਪੰਡਿਤ ਜੀ ਦਾ ਦੇਹਾਂਤ ਹੋ ਗਿਆ। .... ਇਸ ਦੀ ਇਕ ਕਾਪੀ 'ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ' ਵਿਚ ਪਈ ਹੋਈ ਹੈ। —'ਸਿੱਖਾਂ ਦੇ ਰਾਜ ਦੀ ਵਿਥਿਆ'— ਪੰਡਿਤ ਸ਼ਰਧਾ ਰਾਮ ਫਿਲੌਰੀ, ੧੮੬੮ ਈ., ਜਲੰਧਰ, ਛਾਪ. ੧੯੫੬, ਸਫਾ ੮੨-੮੩.

■

# ਢਾਡੀ ਪਰੰਪਰਾ ਅਤੇ ਸਿੱਖ ਇਤਿਹਾਸ

*-ਗਿ. ਕੁਲਜੀਤ ਸਿੰਘ ਦਿਲਬਰ**

ਢਾਡੀ ਕਲਾ ਓਨੀ ਹੀ ਪੁਰਾਣੀ ਹੈ, ਜਿੰਨੀ ਕਿ ਮਨੁੱਖੀ ਸੱਭਿਅਤਾ। ਇਸ ਦੀ ਸ਼ੁਰੂਆਤ ਸਬੰਧੀ ਕਈ ਰਾਵਾਂ ਹਨ। ਜਦੋਂ ਮਨੁੱਖ ਕਬੀਲਿਆਂ ਵਿਚ ਵਸ ਰਿਹਾ ਸੀ ਤਾਂ ਕਬੀਲਿਆਂ ਵਿਚ ਮਾਲਕੀ ਦਾ ਸਵਾਲ ਪੈਦਾ ਹੋਣਾ ਸੁਭਾਵਿਕ ਸੀ। ਮਾਲਕੀ ਦੇ ਆਧਾਰ 'ਤੇ ਕਬੀਲੇ ਦੋ ਭਾਗਾਂ ਵਿਚ ਵੰਡੇ ਗਏ। ਦੋ ਕਬੀਲਿਆਂ ਵਿਚ ਜੰਗ ਹੋਈ, ਜਿਹੜੇ ਕਬੀਲੇ ਨੇ ਹਾਰ ਜਾਣਾ, ਉਸ ਦੇ ਗੱਭਰੂ ਬੇਹੌਂਸਲਾ ਹੋ ਜਾਂਦੇ। ਲੋੜ ਪੈਂਦੀ ਕਿ ਉਨ੍ਹਾਂ ਦੀ ਹਾਰੀ ਹਿੰਮਤ ਨੂੰ ਨਵੇਂ ਸਿਰਿਓਂ ਟੁੰਬ ਕੇ ਜਗਾਇਆ ਜਾਵੇ। ਇਹ ਕੰਮ ਹੁੰਦਾ ਸੀ ਕਲਾਕਾਰ ਦਾ। ਹਾਰਨ ਵਾਲੇ ਸਰਦਾਰ ਨੂੰ, ਭੱਟ ਉਨ੍ਹਾਂ ਦੇ ਵੱਡੇ-ਵਡੇਰਿਆਂ ਦੀਆਂ ਬਹਾਦਰੀਆਂ ਦੀਆਂ ਗਾਥਾ ਸੁਣਾ ਕੇ ਨਵੇਂ ਸਿਰਿਓਂ ਪ੍ਰੇਰਨਾ ਦਿੰਦੇ।

ਰਾਜਸਥਾਨ ਵਿਚ ਰਾਜਪੂਤ ਘਰਾਣੇ ਉੱਭਰੇ ਤਾਂ ਉਥੇ ਭੱਟਾਂ ਦੇ ਹੁਨਰ ਦੀ ਕਦਰ ਵਧੀ। ਰਾਜਿਆਂ-ਮਹਾਰਾਜਿਆਂ ਦੀਆਂ ਲੜਾਈਆਂ ਨੂੰ ਉਨ੍ਹਾਂ ਦੇ ਦਰਬਾਰੀ ਕਵੀ ਲਿਖਦੇ ਅਤੇ ਦਰਬਾਰੀ ਗਵੱਈਏ ਗਾ ਕੇ ਰਾਜਿਆਂ ਨੂੰ ਖੁਸ਼ ਕਰਦੇ। ਹਰ ਘਰਾਣੇ ਦਾ ਆਪਣਾ ਭੱਟ ਹੁੰਦਾ ਸੀ। ਉਹ ਆਪਣੇ ਸਰਦਾਰ ਨੂੰ ਛੱਡ ਕੇ ਕਿਸੇ ਹੋਰ ਦੇ ਬੂਹੇ ਨਹੀਂ ਸੀ ਜਾਂਦਾ। ਕਿਸੇ ਹੋਰ ਬੂਹੇ 'ਤੇ ਜਾਣਾ ਉਸ ਲਈ ਬਹੁਤ ਵੱਡਾ ਉਲਾਂਭਾ ਮੰਨਿਆ ਜਾਂਦਾ ਸੀ। ਗਉੜੀ ਦੀ ਵਾਰ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ:

*ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋਡੇ॥*
*ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ॥* *(ਪੰਨਾ ੩੨੩)*

ਪੁਰਾਤਨ ਗ੍ਰੰਥਾਂ ਤੇ ਮਿਥਿਹਾਸਕ ਵਿਚਾਰਾਂ ਅਨੁਸਾਰ ਢਾਡੀ ਦੇ ਗਾਉਣ ਦੀ ਪਿਰਤ ਸ਼੍ਰੀ ਸ਼ਿਵ ਜੀ ਦੇ ਸਮੇਂ ਤੋਂ ਪਈ। ਉਸ ਸਮੇਂ ਲੋਕ ਡਮਰੂ ਨਾਲ ਗਾਉਂਦੇ ਸਨ। ਪਿੰਡ-ਪਿੰਡ ਗੁੱਗੇ ਦੀਆਂ ਵਾਰਾਂ ਦਾ ਗਾਇਨ ਕਰਦੇ। ਇਹ ਡਮਰੂ ਦਾ ਆਕਾਰ ਘਟ ਕੇ ਢੱਡ ਬਣ ਗਈ। ਰਾਜਸਥਾਨ ਵਿਚ ਸਾਜ਼ਾਂ ਨਾਲ ਗਾਉਣ ਵਾਲਿਆਂ ਲਈ ਸ਼ਬਦ 'ਘੜਕਾ' ਪੈ ਗਿਆ। 'ਘੜਕਾ' ਅਖਵਾਉਣ ਵਾਲੇ ਗਾਇਕ ਪੰਜਾਬ ਵਿਚ ਆ ਕੇ ਢਾਡੀ ਬਣ ਗਏ। 'ਘੜਕਾ' ਦਾ ਬਦਲਿਆ ਰੂਪ ਹੈ 'ਢਾਡੀ'। ਪੰਜਾਬ ਵਿਚ ਆ ਕੇ ਉਨ੍ਹਾਂ ਦੇ ਸਾਜ਼ ਬਦਲ ਗਏ। ਪੁਰਾਤਨ ਸਾਜ਼ ਸਰੰਦਾ ਤੇ ਮਰਦੰਗ ਸੀ ਬਾਅਦ ਵਿਚ ਸਰੰਦੇ ਦੀ ਥਾਂ ਸਾਰੰਗੀ ਅਤੇ ਮਰਦੰਗ ਦੀ ਥਾਂ ਢੱਡ ਨੇ ਲੈ ਲਈ।

**# ਬੀ-੨੪੮, ਗਲੀ ਨੰ: ੪, ਮੋਹਨ ਨਗਰ, ਨਵਾਂ ਸ਼ਹਿਰ-੧੪੪੫੧੪ ਫੋਨ : ੯੮੧੪੧-੬੭੯੯੯*

ਪੁਰਾਤਨ ਸਮਿਆਂ ਵਿਚ ਪ੍ਰਸਿੱਧ ਕਬੀਲਿਆਂ ਦੇ ਆਪਣੇ ਢਾਡੀ ਹੁੰਦੇ ਸਨ ਤੇ ਢਾਡੀ ਦਾ ਪਹਿਲਾ ਕੰਮ ਆਪਣੇ ਮਾਲਕ ਨੂੰ ਖੁਸ਼ ਕਰਨਾ ਸੀ। ਅਮਨ ਦੇ ਸਮੇਂ ਵੱਡੇ ਲੋਕਾਂ ਦੇ ਮਨੋਰੰਜਨ ਲਈ ਵਾਰਾਂ ਗਾਈਆਂ ਜਾਂਦੀਆਂ ਸਨ। ਇਸ ਮਨੋਰਥ ਨੂੰ ਪੂਰਾ ਕਰਨ ਲਈ ਢਾਡੀਆਂ ਨੇ ਸ਼ਿੰਗਾਰ ਰਸ ਭਾਵ ਪਿਆਰ, ਪ੍ਰੀਤ ਦੀਆਂ ਵਾਰਾਂ ਲਿਖ ਕੇ ਗਾਈਆਂ ਜਿਵੇਂ ਹੀਰ-ਰਾਂਝਾ, ਸੱਸੀ-ਪੰਨੂੰ, ਸੋਹਣੀ-ਮਹੀਂਵਾਲ, ਮਿਰਜ਼ਾ-ਸਾਹਿਬਾਂ ਆਦਿ।

ਜਿਸ ਤਰ੍ਹਾਂ ਭੈਰਵੀ, ਤਿਲੰਗ ਆਦਿ ਸਾਡੇ ਪੁਰਾਤਨ ਕਲਾਸੀਕਲ ਰਾਗ ਹਨ, ਉਸੇ ਤਰ੍ਹਾਂ ਢਾਡੀਆਂ ਦੀਆਂ ਵੀ ਕਲਾਸੀਕਲ ਤਰਜਾਂ ਹਨ, ਜਿਵੇਂ ਕਿਸੇ ਢਾਡੀ ਨੇ ਵੱਖਰੀ ਲੈਅ ਵਿਚ ਹੀਰ ਦੀ ਕਹਾਣੀ ਲਿਖੀ ਤੇ ਗਾਈ, ਉਹ ਤਰਜ਼ ਐਨੀ ਪ੍ਰਸਿੱਧ ਹੋਈ ਕਿ ਉਸ ਧੁਨ ਦਾ ਨਾਂ ਹੀਰ ਪੈ ਗਿਆ। ਇਸੇ ਤਰ੍ਹਾਂ ਮਿਰਜ਼ਾ, ਦੁੱਲਾ, ਸੱਸੀ, ਸੋਹਣੀ, ਪੂਰਨ, ਬੈਂਤ, ਸਾਕਾ, ਢਾਹੀਆ, ਰਸਾਲੂ ਆਦਿ ਢਾਡੀਆਂ ਦੀਆਂ ਕਲਾਸੀਕਲ ਧੁਨਾਂ ਹਨ।

ਪੰਜਾਬ ਵਿਚ ਢਾਡੀ ਕਲਾ ਦਾ ਅਹਿਮ ਸਥਾਨ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਪੰਜਵੇਂ ਪਾਤਸ਼ਾਹ ਤਕ ਸਿੱਖਾਂ ਵਿਚ ਆਮ ਤੌਰ 'ਤੇ ਗੁਰਬਾਣੀ ਦਾ ਕੀਰਤਨ ਹੀ ਪ੍ਰਚੱਲਤ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਆਪ ਸਾਰੰਦਾ ਵਜਾ ਕੇ ਕੀਰਤਨ ਕਰਿਆ ਕਰਦੇ ਸਨ ਅਤੇ ਆਪ ਜੀ ਉਚਕੋਟੀ ਦੇ ਰਾਗੀ ਸਨ। ਪੰਚਮ ਪਾਤਸ਼ਾਹ ਦੀ ਸ਼ਹੀਦੀ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਐਲਾਨ ਕੀਤਾ ਕਿ ਹੁਣ ਕੌਮ ਨੂੰ ਬੀਰ-ਰਸ ਦੀ ਲੋੜ ਹੈ। ਉਸ ਵੇਲੇ ਦੋ ਤਖ਼ਤ ਬੜੇ ਮਸ਼ਹੂਰ ਸਨ—ਦਿੱਲੀ ਦਾ ਤਖ਼ਤ ਤੇ ਲਾਹੌਰ ਦਾ ਤਖ਼ਤ। ਇਨ੍ਹਾਂ ਦੋ ਤਖ਼ਤਾਂ ਦੇ ਮੁਕਾਬਲੇ ਹਜ਼ੂਰ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਸਿਰਜਣਾ ਕੀਤੀ।

ਸ੍ਰੀ ਗੁਰੂ ਹਰਿਗੋਬਿੰਦ ਪਾਤਸ਼ਾਹ ਜੀ ਨੇ ਢਾਡੀਆਂ ਨੂੰ ਸਿੱਖ ਦਰਬਾਰ ਵਿਚ ਥਾਂ ਦਿੱਤੀ। ਭਾਈ ਬਿਧੀ ਚੰਦ ਨੂੰ ਆਖਿਆ ਕਿ ਕੋਈ ਢਾਡੀ ਜਥਾ ਲਿਆਓ। ਭਾਈ ਬਿਧੀ ਚੰਦ ਪਿੰਡ ਸੁਰਸਿੰਘ ਤੋਂ ਢਾਡੀ ਨੱਥਾ ਜੀ ਤੇ ਢਾਡੀ ਅਬਦੁੱਲਾ ਜੀ ਨੂੰ ਲੈ ਕੇ ਆਏ। ਜਦੋਂ ਭਾਈ ਨੱਥਾ ਜੀ ਨੇ ਮਾਰਿਆ ਢੱਡ 'ਤੇ ਹੱਥ, ਭਾਈ ਅਬਦੁੱਲਾ ਜੀ ਨੇ ਫੇਰਿਆ ਸਾਰੰਗੀ ਉੱਤੇ ਗਜ਼ ਤਾਂ ਵਾਤਾਵਰਣ ਬੀਰ-ਰਸ ਨਾਲ ਗੂੰਜ ਉੱਠਿਆ। ਉਨ੍ਹਾਂ ਨੇ ਵਾਰ ਪੜ੍ਹੀ:

*ਦੋ ਤਲਵਾਰਾਂ ਬੱਧੀਆਂ, ਇਕ ਮੀਰੀ ਦੀ ਇਕ ਪੀਰ ਦੀ*
*ਇਕ ਅਜਮਤ ਦੀ ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰ ਦੀ।*
*ਮਾਰ ਦੁਸ਼ਟਾਂ ਕਰੇ ਤਾਗੀਰ ਦੀ, ਪੱਗ ਤੇਰੀ, ਕੀ ਜਹਾਂਗੀਰ ਦੀ?*

ਸ੍ਰੀ ਗੁਰੂ ਹਰਿਗੋਬਿੰਦ ਪਾਤਸ਼ਾਹ ਜੀ ਨੇ ਆਪਣੇ ਦਰਬਾਰ ਵਿਚ ਢਾਡੀ ਪੈਦਾ ਕੀਤੇ। ਉਨ੍ਹਾਂ ਨੂੰ ਨਿਵੇਕਲਾ ਰੂਪ ਦਿੱਤਾ ਪਰ ਗੁਰਬਾਣੀ ਵਿੱਚੋਂ ਜੇਕਰ ਅਸੀਂ

ਢਾਡੀਆਂ ਬਾਰੇ ਕੁਝ ਲੱਭਣ ਦਾ ਯਤਨ ਕਰੀਏ ਤਾਂ ਸਾਨੂੰ ਸਹਿਜੇ ਹੀ ਗੁਰੂ ਸਾਹਿਬਾਨ ਦੀ ਬਾਣੀ ਵਿੱਚੋਂ ਢਾਡੀ ਸ਼ਬਦਾਂ ਦਾ ਵਰਨਣ ਕੀਤਾ ਮਿਲ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਸਿਫਤ ਨਾਲੋਂ ਅਕਾਲ ਪੁਰਖ ਦੀ ਸਿਫਤ-ਸਲਾਹ ਕਰਕੇ ਆਪਣੇ-ਆਪ ਨੂੰ ਢਾਡੀ ਅਖਵਾਇਆ :

*ਹਮ ਢਾਢੀ ਹਰਿ ਪ੍ਰਭ ਖਸਮ ਕੇ ਨਿਤ ਗਾਵਹ ਹਰਿ ਗੁਣ ਛੰਤਾ॥*

*(ਪੰਨਾ ੬੫੦)*

ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਲਿਖਦੇ ਹਨ:

*ਢਾਢੀ ਤਿਸ ਨੋ ਆਖੀਐ ਜਿ ਖਸਮੈ ਧਰੇ ਪਿਆਰੁ॥*
*ਦਰਿ ਖੜਾ ਸੇਵਾ ਕਰੇ ਗੁਰ ਸਬਦੀ ਵੀਚਾਰੁ॥* *(ਪੰਨਾ ੫੧੬)*

ਇਸੇ ਤਰ੍ਹਾਂ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਲਿਖਦੇ ਹਨ:

*ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ॥*
*ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ॥* *(ਪੰਨਾ ੯੧)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਫ਼ਰਮਾਨ ਕਰਦੇ ਹਨ:

*ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋੜੇ॥*
*ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ॥* *(ਪੰਨਾ ੩੨੩)*

ਅਸਲ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤਿੰਨ ਰਚੀਆਂ ਵਾਰਾਂ, ਆਸਾ ਦੀ ਵਾਰ, ਮਾਝ ਦੀ ਵਾਰ ਅਤੇ ਮਲਾਰ ਦੀ ਵਾਰ ਤੋਂ ਪਹਿਲਾਂ ਵਾਰਾਂ ਦੀਆਂ ਨੌ ਧੁਨੀਆਂ ਦਾ ਸਬੂਤ ਮਿਲਦਾ ਹੈ। ੨੨ ਵਾਰਾਂ ਵਿੱਚੋਂ ਪੁਰਾਤਨ ਸੁਪ੍ਰਸਿੱਧ ਵਾਰਾਂ ਦੀਆਂ ੯ ਧੁਨੀਆਂ ਵਿਚ ਗਾਉਣ ਦਾ ਉਪਦੇਸ਼ ਹੈ। ਰਾਜਾ ਅਸ ਦੀ ਵਾਰ ਗੁਰੂ ਜੀ ਦੇ ਸਮੇਂ ਤੋਂ ਪਹਿਲਾਂ ਦੀ ਉਦਾਹਰਣ ਹੈ:

*ਭਬਕਿਆ ਸ਼ੇਰ ਸਰਦੂਲ ਰਾਇ ਮਣ ਮਾਰੂ ਵਜੇ।*
*ਖਾਨ ਸੁਲਤਾਨ ਵੱਡ ਸੂਰਮੇ ਵਿਚ ਰਣ ਗਜੇ।*
*ਖ਼ਤ ਲਿਖ ਟੁੰਡੇ ਅਸਰਾਜ ਨੂੰ ਪਾਤਸ਼ਾਹ ਅਜੇ।*
*ਟਿੱਕਾ ਸਾਰੰਗ ਬਾਪ ਨੂੰ ਦਿੱਤਾ ਭਰ ਲਜੇ।*
*ਫਤਿਹ ਪਾਈ ਅਸ ਰਾਜ ਦੀ ਸਾਹੀ ਪਰ ਸਜੇ।*

ਮਨੁੱਖਤਾ ਦੇ ਰਹਿਬਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਭਾਈ ਨੱਥਾ ਜੀ ਤੇ ਭਾਈ ਅਬਦੁੱਲਾ ਜੀ ਢਾਡੀ ਰੱਖੇ ਉਨ੍ਹਾਂ ਇਸ ਤਰੀਕੇ ਨਾਲ ਵਾਰਾਂ ਗਾਈਆਂ ਕਿ ਕਾਇਰ ਵੀ ਲੜਨ ਵਾਸਤੇ ਹੌਸਲਾ ਧਾਰਨ ਲੱਗੇ। ਭਾਈ ਨੱਥਾ ਜੀ ਤੇ ਭਾਈ ਅਬਦੁੱਲਾ ਜੀ ਦੀ ਵਾਰ ਦਾ ਨਮੂਨਾ ਪੇਸ਼ ਹੈ:

*ਸਚਾ ਤਖਤ ਸਾਹਯੋ ਸ੍ਰੀ ਗੁਰੂ ਪਾਇ ਕੈ।*
*ਛੱਬ ਬਰਨੀ ਨਹਿ ਜਾਇ ਕਹੋ ਕਿਆ ਗਾਇ ਕੈ।*

*ਰਵਿ ਸਸ ਭਏ ਮਲੀਨ ਸੁ ਦਰਸ ਦਿਖਾਇ ਕੈ।*
*ਸ੍ਰੀ ਗੁਰੂ ਤਖਤ ਬਿਰਾਜੇ ਪ੍ਰਭ ਬਿਆਇ ਕੈ।*
*ਮੀਰ ਅਦਬੁਲ ਔ ਨਥਾ ਕਹੈ ਬਨਾਇ ਕੈ।*

ਕੌਮ ਦੇ ਵਿਰਸੇ ਨੂੰ ਸੰਭਾਲਣ ਲਈ ਦਾਨੇ ਕਵੀ ਸੱਚ ਨੂੰ ਪ੍ਰਸੰਗ ਵਿਚ ਬੰਨ੍ਹਦੇ ਹਨ। ਸ਼ਹੀਦਾਂ ਦੇ ਸਾਕੇ, ਸੂਰਬੀਰਾਂ ਦੇ ਕਾਰਨਾਮੇ ਵਾਰਾਂ ਵਿਚ ਬੰਨ੍ਹ ਕੇ ਢਾਡੀ, ਢੱਡ, ਸਾਰੰਗੀ ਨਾਲ ਗਾ ਕੇ ਪੇਸ਼ ਕਰਕੇ ਕੌਮ ਵਿਚ ਬੀਰ-ਰਸ ਪੈਦਾ ਕਰਨ ਦੀ ਪੁਰਾਣੀ ਪਰੰਪਰਾ ਰਹੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਭਾਈ ਮੁਸ਼ਕੀ ਜੀ ਤੇ ਭਾਈ ਛਬੀਲਾ ਜੀ ਨਾਂ ਦੇ ਢਾਡੀ ਸਨ। 'ਢਾਡੀ' ਤੇ 'ਵਾਰ' ਦੋ ਵੱਖਰੇ-ਵੱਖਰੇ ਨਾਂ ਹਨ ਪਰ ਅੱਜਕਲ੍ਹ ਢਾਡੀ ਵਾਰ ਇੱਕੋ ਸ਼ਬਦ ਨਾਲ ਜਾਣਿਆ ਜਾਣ ਲੱਗਾ। 'ਵਾਰ' ਅੰਗਰੇਜ਼ੀ ਵਿਚ ਜੰਗ ਨੂੰ ਕਹਿੰਦੇ ਹਨ। ਕਿਸੇ ਉੱਤੇ ਹਮਲਾ ਕਰਨ ਨੂੰ ਵੀ 'ਵਾਰ' ਕਹਿੰਦੇ ਹਨ। 'ਵਾਰ ਕੀਤਾ' ਕਈ ਸੂਰਮੇ ਕਹਿੰਦੇ ਸੀ ਬਈ ਪਹਿਲੋਂ 'ਵਾਰ' ਕਰ ਲੈ ਮੇਰਾ 'ਵਾਰ' ਖਾਲੀ ਨਈਓਂ ਜਾਣਾ।

ਪੰਜਾਬੀਆਂ ਦਾ ਸੰਗੀਤ ਨਾਲ ਅੰਤਾਂ ਦਾ ਮੋਹ ਹੈ। ਹਰ ਖੁਸ਼ੀ ਤੇ ਗ਼ਮੀ ਦੇ ਮੌਕੇ ਸੰਗੀਤ ਰਾਹੀਂ ਹੀ ਪ੍ਰਗਟਾਅ ਕੀਤਾ ਜਾਂਦਾ ਹੈ। ਅੱਜ ਹਰ ਲੋਕ-ਗਾਇਕ ਆਪਣੇ ਗੀਤਾਂ ਵਿਚ ਢੱਡ ਵੀ ਵਜਾ ਰਿਹਾ ਹੈ ਤੇ ਸਾਰੰਗੀ ਵੀ। ਪਰ ਅਫਸੋਸ ਢੱਡ ਤੇ ਸਾਰੰਗੀ ਦੇ ਵਾਰਸਾਂ ਨੂੰ ਸੰਗੀਤਕ ਕੰਪਨੀਆਂ ਅੱਖੋਂ-ਓਹਲੇ ਕਰ ਰਹੀਆਂ ਹਨ। ਅਖੌਤੀ ਕਲਾਕਾਰਾਂ ਦੇ ਹੱਥਾਂ ਵਿਚ ਢੱਡ ਤੇ ਸਾਰੰਗੀ ਫੜਾ ਕੇ ਢਾਡੀ ਹੁਨਰ ਦਾ ਤ੍ਰਿਸਕਾਰ ਕੀਤਾ ਜਾ ਰਿਹਾ ਹੈ। ਪੱਛਮੀ ਸੰਗੀਤ ਦੀਆਂ ਪੌਪ ਧੁਨਾਂ ਦੇ ਵਾਵਰੋਲੇ ਵਿਚ ਢਾਡੀ ਕਲਾ ਨੂੰ ਬਹੁਤ ਵੱਡੀ ਢਾਹ ਲੱਗੀ ਹੈ। ਸਭ ਤੋਂ ਵੱਡਾ ਨੁਕਸਾਨ ਜੋ ਸਾਡੀ ਝੋਲੀ ਵਿਚ ਪੈ ਰਿਹਾ, ਉਹ ਹੈ ਸਾਡੀ ਨੌਜਵਾਨ ਪੀੜ੍ਹੀ ਦਾ ਨੈਤਿਕ ਪਤਨ। ਡਰ ਲੱਗ ਰਿਹਾ ਕਿ ਗਿਰਝਾਂ ਦੇ ਰੂਪ ਵਿਚ ਉਡਾਰੀਆਂ ਮਾਰਦੇ ਪੱਛਮੀ ਸੱਭਿਅਤਾ ਅਤੇ ਸੱਭਿਆਚਾਰ ਦੇ ਬਾਜ਼ ਸਾਡੇ ਅਮੀਰ ਵਿਰਸੇ ਨੂੰ ਖੋਹ ਕੇ ਨਾ ਲੈ ਜਾਣ।

ਨੌਜਵਾਨੋ! ਢਾਡੀ ਬਣਨ ਤੋਂ ਸ਼ਰਮਾਵੋ ਨਾ। ਅਫਸੋਸ ਇਸ ਗੱਲ ਦਾ ਕਿ ਅੱਜ ਦਾ ਨੌਜਵਾਨ ਲੋਕ-ਗਾਇਕ ਤਾਂ ਬਣਨਾ ਚਾਹੁੰਦਾ ਹੈ ਪਰ ਢਾਡੀ ਨਹੀਂ।

ਵੀਰੋ ਯਾਦ ਰੱਖੋ! ਕੌਮ ਵਿਚ ਬੀਰ-ਰਸ ਕੇਵਲ ਢਾਡੀ ਭਰ ਸਕਦਾ ਹੈ ਕਿਉਂਕਿ ਬੀਰ-ਰਸ ਕੇਵਲ ਢਾਡੀਆਂ ਦੇ ਹਿੱਸੇ ਆਇਆ ਹੈ। ਉੱਠੋ- ਜਾਗੋ ਸਾਡੇ ਅਵੇਸਲੇਪਨ ਦਾ ਇਹ ਨਤੀਜਾ ਨਾ ਨਿਕਲੇ ਕਿ ਪੱਛਮੀ ਸੱਭਿਅਤਾ ਦੇ ਕਾਲੇ-ਬੋਲੇ ਬੱਦਲ ਸਾਡੀ ਪੁੰਗਰ ਰਹੀ ਪਨੀਰੀ ਨੂੰ ਜੜ੍ਹੋਂ ਖੋਖਲੇ ਕਰ ਕੇ ਰੱਖ ਦੇਣ। ਢਾਡੀ ਕਲਾ ਦੇ ਖੇਤਰ ਵਿਚ ਮਰਹੂਮ ਢਾਡੀ ਗਿਆਨੀ ਸੋਹਣ ਸਿੰਘ ਸੀਤਲ ਜੀ ਨੂੰ ਢਾਡੀਆਂ ਦੇ ਸਿਰਤਾਜ ਵਜੋਂ ਯਾਦ ਕੀਤਾ ਜਾਂਦਾ ਹੈ। ਉਨ੍ਹਾਂ ਨੇ ਆਪਣੀ ਕਲਮ ਨਾਲ ਜੋ ਢਾਡੀਆਂ ਨੂੰ ਲਿਖਤਾਂ ਦਿੱਤੀਆਂ ਅੱਜ ਢਾਡੀ ਉਨ੍ਹਾਂ ਲਿਖਤਾਂ ਨੂੰ ਸਟੇਜ 'ਤੇ ਪੇਸ਼

ਕਰਕੇ ਆਪਣੀ ਰੋਜ਼ੀ-ਰੋਟੀ ਚਲਾ ਰਹੇ ਹਨ। ਸੀਤਲ ਜੀ ਮਹਾਨ ਢਾਡੀ, ਮਹਾਨ ਬੁਲਾਰੇ, ਮਹਾਨ ਸਾਹਿਤਕਾਰ, ਮਹਾਨ ਨਾਵਲਕਾਰ ਸਨ। ਉਨ੍ਹਾਂ ਦਾ ਨਾਂ ਸੁਣ ਕੇ ਢਾਡੀਆਂ ਦਾ ਸਿਰ ਫ਼ਖ਼ਰ ਨਾਲ ਉੱਚਾ ਹੋ ਜਾਂਦਾ ਹੈ। ਮਰਹੂਮ ਢਾਡੀ ਗਿਆਨੀ ਦਇਆ ਸਿੰਘ ਦਿਲਬਰ ਹੋਰਾਂ ਦਾ ਜ਼ਿਕਰ ਨਾ ਕਰੀਏ ਤਾਂ ਢਾਡੀ ਕਲਾ ਅਧੂਰੀ ਰਹਿ ਜਾਏਗੀ। ਢਾਡੀ ਹੁਨਰ ਵਿਚ ਦਿਲਬਰ ਹੋਰਾਂ ਦਾ ਨਾਂ ਸੁਨਹਿਰੀ ਅੱਖਰਾਂ ਵਿਚ ਚਮਕ ਰਿਹਾ ਹੈ। ਉਨ੍ਹਾਂ ਦੀ ਪੇਸ਼ਕਾਰੀ ਅੰਦਾਜ਼-ਏ-ਬਿਆਨੀ ਕਮਾਲ ਦੀ ਸੀ। ਉਨ੍ਹਾਂ ਦੀ ਆਵਾਜ਼ ਵਿਚ ਕਹਿਰਾਂ ਦਾ ਬੀਰ-ਰਸ ਸੀ। ਆਵਾਜ਼ ਸੁਣ ਕੇ ਤੁਰ ਜਾਂਦੇ ਰਾਹੀ ਠਹਿਰ ਜਾਂਦੇ ਸਨ। ਅਕਾਸ਼ ਵਿਚ ਉੱਡਦੇ ਪੰਛੀ ਸਾਹ ਸੂਤ ਲੈਂਦੇ। ਉਨ੍ਹਾਂ ਦੀਆਂ ਮਕਬੂਲ ਰਚਨਾਵਾਂ ਢਾਡੀ ਸਟੇਜ 'ਤੇ ਪੇਸ਼ ਕਰਕੇ 'ਦਿਲਬਰ' ਨਾਂ ਨੂੰ ਸਲਾਮ ਕਰਨ ਵਿਚ ਫ਼ਖ਼ਰ ਮਹਿਸੂਸ ਕਰਦੇ ਹਨ। ਢਾਡੀ ਭਾਈ ਸੌਦਾਗਰ ਸਿੰਘ ਬੇਪਰਵਾਹ, ਢਾਡੀ ਭਾਈ ਰਾਮ ਸਿੰਘ ਝਾਬੇਵਾਲ, ਢਾਡੀ ਭਾਈ ਉਦੈ ਸਿੰਘ ਮੁੰਡੀਆਂ, ਢਾਡੀ ਭਾਈ ਪਾਲ ਸਿੰਘ ਪੰਛੀ, ਢਾਡੀ ਭਾਈ ਗੁਰਦੀਪ ਸਿੰਘ ਸਾਜਨ, ਢਾਡੀ ਭਾਈ ਨਰੈਣ ਸਿੰਘ ਚੰਦਨ, ਢਾਡੀ ਗਿਆਨੀ ਜਸਵੰਤ ਸਿੰਘ ਤਾਨ, ਢਾਡੀ ਭਾਈ ਚਰਨ ਸਿੰਘ ਭੌਰਾ ਅਤੇ ਗਿਆਨੀ ਬਿੱਕਰ ਸਿੰਘ ਪ੍ਰਦੇਸੀ ਬਜ਼ੁਰਗ ਢਾਡੀਆਂ ਵਿੱਚੋਂ ਹਨ।

ਢਾਡੀ ਹੁਨਰ ਦੇ ਨੌਜਵਾਨ ਢਾਡੀ ਜੋ ਇਸ ਪਰੰਪਰਾ ਨੂੰ ਅੱਗੇ ਤੋਰਨ ਲਈ ਯਤਨਸ਼ੀਲ ਹਨ, ਉਨ੍ਹਾਂ ਦਾ ਜ਼ਿਕਰ ਕੀਤੇ ਬਿਨਾਂ ਲੇਖ ਅਧੂਰਾ ਸਮਝਾਂਗਾ। ਢਾਡੀ ਭਾਈ ਨਿਰਮਲ ਸਿੰਘ ਨੂਰ, ਢਾਡੀ ਭਾਈ ਬਲਦੇਵ ਸਿੰਘ ਐਮ.ਏ., ਢਾਡੀ ਭਾਈ ਲਖਵੀਰ ਸਿੰਘ, ਢਾਡੀ ਭਾਈ ਚਰਨ ਸਿੰਘ ਆਲਮਗੀਰ, ਢਾਡੀ ਭਾਈ ਕੁਲਜੀਤ ਸਿੰਘ ਦਿਲਬਰ, ਢਾਡੀ ਭਾਈ ਜਗਦੀਸ਼ ਸਿੰਘ ਚੰਦਨ, ਢਾਡੀ ਭਾਈ ਜਸਪਾਲ ਸਿੰਘ ਤਾਨ, ਢਾਡੀ ਭਾਈ ਗੁਰਨਾਮ ਸਿੰਘ ਮੋਹੀ, ਢਾਡੀ ਭਾਈ ਗੁਰਮੁਖ ਸਿੰਘ ਵਲਟੋਹਾ, ਢਾਡੀ ਭਾਈ ਗੁਰਚਰਨ ਸਿੰਘ ਬੀ.ਏ., ਢਾਡੀ ਗਿਆਨੀ ਤਰਲੋਚਨ ਸਿੰਘ ਭੁਮੱਦੀ, ਢਾਡੀ ਭਾਈ ਬਲਿਹਾਰ ਸਿੰਘ ਢੀਂਡਸਾ, ਢਾਡੀ ਭਾਈ ਰਸ਼ਪਾਲ ਸਿੰਘ ਪਮਾਲ, ਢਾਡੀ ਭਾਈ ਮਹਿੰਦਰ ਸਿੰਘ ਸੀਬੀਆ, ਢਾਡੀ ਭਾਈ ਗੁਰਬਖਸ਼ ਸਿੰਘ ਅਲਬੇਲਾ, ਢਾਡੀ ਭਾਈ ਸੰਤੋਖ ਸਿੰਘ ਪ੍ਰਿਹਰੀ, ਢਾਡੀ ਭਾਈ ਗੁਲਜ਼ਾਰ ਸਿੰਘ ਗੁਲਸ਼ਨ, ਢਾਡੀ ਭਾਈ ਕਸ਼ਮੀਰ ਸਿੰਘ ਕਾਦਰ, ਢਾਡੀ ਭਾਈ ਸਵਿੰਦਰ ਸਿੰਘ ਭੰਗੂ, ਢਾਡੀ ਭਾਈ ਪੂਰਨ ਸਿੰਘ ਅਰਸ਼ੀ ਆਦਿ ਵਰਨਣਯੋਗ ਹਨ। ਸਿੱਖ ਪੰਥ ਦਾ ਮਹੱਤਵਪੂਰਨ ਅੰਗ ਢਾਡੀ ਜਥੇ ਸਿੱਖ ਸਟੇਜਾਂ ਉੱਤੇ ਬੜਾ ਮਾਣ ਤੇ ਸਤਿਕਾਰ ਪਾ ਰਹੇ ਹਨ। ਇਸ ਕਲਾ ਨੂੰ ਉਤਸ਼ਾਹਿਤ ਕਰਨ ਲਈ ਸਰਕਾਰ ਨੂੰ ਵੀ ਅੱਗੇ ਆਉਣਾ ਚਾਹੀਦਾ ਹੈ। ਸ਼ਾਲਾ! ਇਹ ਢਾਡੀ ਕਲਾ ਅਕਾਸ਼ ਦੀਆਂ ਬੁਲੰਦੀਆਂ ਛੋਹੇ।

■

# ਗੌਰਵਮਈ ਢਾਡੀ ਪਰੰਪਰਾ

*-ਪ੍ਰੋ. ਹਰਸੁਖ ਮਨਜੀਤ ਸਿੰਘ**

ਪੰਜਾਬ ਭਾਰਤ ਦਾ ਦਰਵਾਜਾ ਹੋਣ ਕਰਕੇ ਪੰਜਾਬੀਆਂ ਨੂੰ ਸਭ ਤੋਂ ਵੱਧ ਵਿਦੇਸ਼ੀ ਹਮਲਿਆਂ ਦਾ ਸ਼ਿਕਾਰ ਹੋਣਾ ਪਿਆ ਹੈ ਅਤੇ ਇਸੇ ਕਰਕੇ ਯੁੱਧ ਪੰਜਾਬੀਆਂ ਦਾ ਸ਼ੌਂਕ, ਮਜਬੂਰੀ ਤੇ ਆਦਤ ਬਣ ਗਿਆ ਹੈ ਅਤੇ ਉਨ੍ਹਾਂ ਦੀ ਜ਼ਿੰਦਗੀ ਵਿਚ ਰਚ-ਮਿਚ ਗਿਆ ਹੈ। ਇਸੇ ਕਰਕੇ 'ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ' ਵਾਲਾ ਮੁਹਾਵਰਾ ਹਰ ਪੰਜਾਬੀ 'ਤੇ ਢੁਕਦਾ ਹੈ। ਪੁਰਾਣੇ ਸਮਿਆਂ ਵਿਚ ਰਾਜੇ-ਮਹਾਰਾਜੇ ਰਾਜ ਕਰਿਆ ਕਰਦੇ ਸਨ ਅਤੇ ਕਿਉਂਕਿ ਕਿਸੇ ਵੀ ਪਾਸਿਓਂ ਕਿਸੇ ਵੀ ਸਮੇਂ ਹਮਲਾ ਹੋਣ ਦਾ ਡਰ ਹਮੇਸ਼ਾਂ ਬਣਿਆ ਰਹਿੰਦਾ ਸੀ, ਇਸ ਲਈ ਫੌਜੀਆਂ ਨੂੰ ਹਮਲੇ ਦਾ ਸਾਹਮਣਾ ਕਰਨ ਲਈ ਸਦਾ ਤਿਆਰ-ਬਰ-ਤਿਆਰ ਰਹਿਣਾ ਪੈਂਦਾ ਸੀ। ਫੌਜੀਆਂ ਨੂੰ ਮਾਨਸਿਕ ਤੌਰ 'ਤੇ ਤਿਆਰ ਰੱਖਣ ਲਈ ਸਾਰੀ ਜ਼ਿੰਮੇਵਾਰੀ ਢਾਡੀਆਂ ਨੂੰ ਸੌਂਪੀ ਜਾਂਦੀ ਸੀ ਜੋ ਕਿ 'ਯੁੱਧ ਦੇ ਸੋਹਲੇ', 'ਯੋਧਿਆਂ ਦੀਆਂ ਕਥਾਵਾਂ' ਅਤੇ 'ਕਾਰਨਾਮਿਆਂ ਦੇ ਬਿਰਤਾਂਤ' ਸੁਣਾ ਕੇ ਸਿਪਾਹੀਆਂ ਨੂੰ ਗਰਮ ਕਰ ਦਿੰਦੇ ਸਨ ਅਤੇ ਫਿਰ ਉਹ ਦੇਸ਼, ਕੌਮ, ਧਰਮ ਤੇ ਚੰਗਿਆਈ ਲਈ ਲੜਣ ਮਰਨ ਲਈ ਤਿਆਰ ਹੋ ਜਾਂਦੇ ਸਨ। ਇਸੇ ਲਈ ਲਗਭਗ ਹਰ ਰਾਜੇ ਦੇ ਦਰਬਾਰ ਵਿਚ ਢਾਡੀ ਵਿਸ਼ੇਸ਼ ਤੌਰ 'ਤੇ ਰੱਖੇ ਜਾਂਦੇ ਸਨ ਜੋ ਕਿ ਇਹ ਜ਼ਿੰਮੇਵਾਰੀ ਪੂਰੀ ਤਨਦੇਹੀ ਦੇ ਨਾਲ ਨਿਭਾਉਂਦੇ ਸਨ। ਉਹ ਚੜ੍ਹਾਈ ਕਰਨ ਜਾ ਰਹੀਆਂ ਫੌਜਾਂ ਨੂੰ ਸੂਰਬੀਰਾਂ ਦੇ ਜੰਗੀ ਕਾਰਨਾਮਿਆਂ ਅਤੇ ਜੰਗ ਦੇ ਮੈਦਾਨ ਵਿਚ ਵਾਪਰਦੀਆਂ ਘਟਨਾਵਾਂ ਦਾ ਵਾਰਾਂ ਦੇ ਰੂਪ ਵਿਚ ਵਰਣਨ ਕਰਕੇ, ਉੱਚੀ ਆਵਾਜ਼ ਵਿਚ ਹੇਕਾਂ ਲਾ ਕੇ ਇਸ ਕਦਰ ਉਲੇਖ ਕਰਦੇ ਸਨ ਕਿ ਸਿਪਾਹੀਆਂ ਦੇ ਡੌਲੇ ਫਰਕਣ ਲੱਗ ਜਾਂਦੇ ਅਤੇ ਉਹ ਜਿੱਤ ਦਾ ਸੁਪਨਾ ਅੱਖਾਂ ਵਿਚ ਲੈ ਕੇ ਇਸ ਨੂੰ ਸਾਕਾਰ ਕਰਨ ਲਈ ਆਪਣੇ ਅੰਤਿਮ ਸਾਹਾਂ ਤਕ ਲੜਦੇ ਰਹਿੰਦੇ ਜਾਂ ਸ਼ਹੀਦ ਹੋ ਜਾਂਦੇ। ਵਿਦੇਸ਼ੀਆਂ ਦੇ ਹਮਲਿਆਂ ਦਾ ਸ਼ੁਰੂ ਤੋਂ ਹੀ ਅਖਾੜਾ ਹੋਣ ਕਰਕੇ ਪੰਜਾਬ ਵਿਚ ਢਾਡੀਆਂ ਦੀ ਪਰੰਪਰਾ ਬਹੁਤ ਹੀ ਪੁਰਾਣੀ ਅਤੇ ਅਮੀਰ ਹੈ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀਆਂ ਫੌਜਾਂ ਵਿਚ ਬੀਰਤਾ ਦਾ ਸੰਚਾਰ ਕਰਨ ਲਈ ਵਿਸ਼ੇਸ਼ ਤੌਰ 'ਤੇ ਢਾਡੀ ਜਥਿਆਂ ਦਾ ਗਠਨ ਵੀ ਕੀਤਾ ਸੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਖੁਦ ਕਈ ਵਾਰਾਂ ਦੀ ਰਚਨਾ ਵੀ ਕੀਤੀ ਸੀ। ਯੁੱਧ 'ਤੇ ਜਾਣ ਤੋਂ ਪਹਿਲਾਂ ਗੁਰੂ ਸਾਹਿਬ ਦੇ ਸਿੰਘ-ਸਿਪਾਹੀ ਚੰਡੀ ਦੀ ਵਾਰ ਦਾ ਪਾਠ ਵੀ ਕਰਿਆ ਕਰਦੇ ਸਨ ਅਤੇ ਗੁਰੂ ਦੀਆਂ ਲਾਡਲੀਆਂ ਫੌਜਾਂ ਵਜੋਂ ਜਾਣੇ ਜਾਂਦੇ ਨਿਹੰਗ ਸਿੰਘ ਤਾਂ ਅੱਜ ਵੀ ਰੋਜ਼ਾਨਾ ਇਸ ਵਾਰ ਦਾ

** # ੨੯੧੯, ਪਿਲਕਨ ਸਟਰੀਟ, ਅਨਾਰਕਲੀ ਬਜ਼ਾਰ, ਜਗਰਾਉਂ-੧੪੨੦੨੬ (ਪੰਜਾਬ)*

ਪਾਠ ਕਰਦੇ ਹਨ।

ਢਾਡੀ ਸ਼ਬਦ ਕੰਨੀਂ ਪੈਂਦਿਆਂ ਹੀ ਸਾਡੀਆਂ ਅੱਖਾਂ ਦੇ ਸਾਹਮਣੇ ਚਾਰ ਤਿਆਰ-ਬਰ-ਤਿਆਰ ਸਿੰਘਾਂ ਦੀ ਤਸਵੀਰ ਸਾਕਾਰ ਹੋ ਜਾਂਦੀ ਹੈ, ਜੋ ਕਿ ਵਜਦ ਵਿਚ ਆ ਕੇ ਪੂਰੇ ਹਿੱਕ ਦੇ ਜ਼ੋਰ ਨਾਲ ਸੰਗਤਾਂ ਨੂੰ ਕੋਈ ਨਾ ਕੋਈ ਇਤਿਹਾਸਕ ਜਾਂ ਧਾਰਮਿਕ ਪ੍ਰਸੰਗ ਸੁਣਾ ਰਹੇ ਹੋਣ। ਸੱਚਮੁਚ ਢਾਡੀ ਸਿੰਘ ਆਪਣੀ ਅਦੁੱਤੀ ਕਲਾ ਦੇ ਜਾਦੂ ਨਾਲ ਕੀਲੇ ਸਰੋਤਿਆਂ ਨੂੰ ਇਕ ਵੱਖਰੀ ਹੀ ਦੁਨੀਆਂ ਵਿਚ ਲੈ ਜਾਂਦੇ ਹਨ, ਜਿਥੇ ਮਾਨੋ ਸਾਖਿਆਤ ਭਾਈ ਮਤੀ ਦਾਸ ਨੂੰ ਆਰਿਆਂ ਨਾਲ ਚੀਰਿਆ ਜਾ ਰਿਹਾ ਹੈ, ਭਾਈ ਤਾਰੂ ਜੀ ਦੀ ਖੋਪੜੀ ਲਾਹੀ ਜਾ ਰਹੀ ਹੈ, ਸਿੱਖ ਬੱਚਿਆਂ ਦੇ ਜਿਸਮਾਂ ਦੇ ਟੋਟੇ ਕਰ ਕੇ ਮਾਵਾਂ ਦੇ ਗਲਾਂ ਵਿਚ ਇਨ੍ਹਾਂ ਦੇ ਹਾਰ ਪੈ ਰਹੇ ਹਨ, ਸ੍ਰੀ ਗੁਰੂ ਤੇਗ ਬਹਾਦਰ ਜੀ ਸੀਸ ਭੇਟ ਕਰਨ ਸਮੇਂ ਜੱਲਾਦ ਦੀ ਖੂਨੀ ਤਲਵਾਰ ਦੇ ਪਰਛਾਵੇਂ ਹੇਠ ਦਿੱਲੀ ਦੇ ਚਾਂਦਨੀ ਚੌਂਕ ਵਿਚ ਅਡੋਲ ਬੈਠੇ ਹੋਣ...! ਢਾਡੀਆਂ ਦੇ ਮਨਪ੍ਰਸੰਗਾਂ ਵਿਚ ਅਣਗਿਣਤ ਸਾਖੀਆਂ, ਕਿੱਸੇ ਅਤੇ ਪ੍ਰਸੰਗ ਸ਼ਾਮਲ ਹਨ। ਖ਼ੂਨੀ ਹਾਥੀ ਦੇ ਫੌਲਾਦੀ ਤਵਿਆਂ ਨੂੰ ਚੀਰ ਕੇ ਲੰਘਦੀ ਭਾਈ ਬਚਿੱਤਰ ਸਿੰਘ ਦੀ ਇਤਿਹਾਸਕ ਨਾਗਣੀ, ਛੋਟੇ ਸਾਹਿਬਜ਼ਾਦਿਆਂ ਦਾ ਸਿਦਕ, ਚਮਕੌਰ ਦੀ ਗੜ੍ਹੀ, ਬਾਬਾ ਦੀਪ ਸਿੰਘ ਜੀ ਦਾ ਖੰਡੇ ਨਾਲ ਮੁਗ਼ਲਾਂ ਦੇ ਆਹੂ ਲਾਹੁਣਾ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸੀਸ 'ਤੇ ਤੱਤੀ ਰੇਤ ਪਾਉਣੀ, ਉਬਲਦੀ ਦੇਗ ਵਿਚ ਅਡੋਲ ਬੈਠੇ ਭਾਈ ਦਿਆਲਾ ਜੀ.... ਤੇ ਜਦ ਇਸ ਤਰ੍ਹਾਂ ਦਾ ਇਤਿਹਾਸਕ ਯਾਦਾਂ ਦਾ ਲੰਮਾਂ ਅਮੁੱਕ ਸਿਲਸਲਾ ਜੀਵੰਤ ਹੁੰਦਾ ਹੈ ਤਾਂ ਸਰੋਤਿਆਂ ਦੇ ਡੌਲੇ ਫਰਕਣ ਲੱਗ ਪੈਂਦੇ ਹਨ; ਅੱਖਾਂ ਵਿਚ ਹੰਝੂ ਆ ਜਾਂਦੇ ਹਨ ਅਤੇ ਲੂੰ ਕੰਡੇ ਖੜ੍ਹੇ ਹੋ ਜਾਂਦੇ ਹਨ। ਜਿਥੇ ਕਰੁਣਾਮਈ ਪ੍ਰਸੰਗ ਸੁਣਦਿਆਂ ਸਰੋਤੇ ਗੰਭੀਰ ਹੋ ਜਾਂਦੇ ਹਨ, ਉਥੇ ਬੀਰ-ਰਸੀ ਵਾਰਾਂ ਸੁਣਨ 'ਤੇ ਸਰਦ ਰੁੱਤ ਵਿਚ ਵੀ ਉਬਾਲੇ ਖਾਣ ਲੱਗਦਾ ਹੈ। ਆਪਣੇ ਵੱਡੇ ਵਡੇਰਿਆਂ ਦੇ ਲਾਸਾਨੀ ਕਾਰਨਾਮੇ ਸੁਣ ਕੇ ਪੰਥ ਪ੍ਰਤੀ ਉਤਪੰਨ ਸ਼ਰਧਾ ਅਤੇ ਭਾਵੁਕ ਸੰਵੇਦਨਾ ਦਾ ਸੰਚਾਰ ਵੇਖਦਿਆਂ ਹੀ ਬਣਦਾ ਹੈ ਅਤੇ ਇਸ ਦਾ ਅਮਿੱਟ ਤੇ ਲਾਸਾਨੀ ਪ੍ਰਭਾਵ ਵੀ ਖ਼ੂਬ ਪੈਂਦਾ ਹੈ।

ਇਕ ਸਮਾਂ ਸੀ ਜਦ ਮੁਗ਼ਲ ਸਾਮਰਾਜ ਦੀ ਗ਼ੁਲਾਮੀ ਦੇ ਦੌਰਾਨ ਵੀ ਢਾਡੀ ਕਲਾ ਖ਼ੂਬ ਸਿਖ਼ਰ 'ਤੇ ਸੀ ਜਦਕਿ ਅਜੋਕੇ ਅਜਾਦੀ ਦੇ ਯੁੱਗ ਵਿਚ ਇਹ ਅਮੀਰ ਤੇ ਖ਼ੂਬਸੂਰਤ ਪਰੰਪਰਾ ਖੇਰੂੰ-ਖੇਰੂੰ ਹੋ ਰਹੀ ਹੈ। ਸਿੱਖ ਰਾਜ ਦੀ ਚੜ੍ਹਦੀ ਕਲਾ ਦੇ ਦੌਰ ਵਿਚ ਮਹਾਰਾਜਾ ਰਣਜੀਤ ਸਿੰਘ ਵੱਲੋਂ ਆਪਣੇ ਸ਼ਾਹੀ ਦਰਬਾਰ ਵਿਚ ਢਾਡੀ ਸਿੰਘਾਂ ਦਾ ਉਚੇਚਾ ਮਾਣ-ਸਤਿਕਾਰ ਕੀਤਾ ਜਾਂਦਾ ਸੀ ਅਤੇ ਗੁਰੂ ਸਾਹਿਬਾਨ ਵੀ ਆਪਣੀਆਂ ਜਾਂਬਾਜ਼ ਫੌਜਾਂ ਦਾ ਮਨੋਬਲ ਬੁਲੰਦ ਤੇ ਕਾਇਮ ਰੱਖਣ ਅਤੇ ਜੋਸ਼ੀਲਾ ਕਰਨ ਲਈ ਵਿਸ਼ੇਸ਼ ਢਾਡੀ ਦਰਬਾਰ ਕਰਵਾਇਆ ਕਰਦੇ ਸਨ। ਨਤੀਜੇ ਵਜੋਂ ਢਾਡੀ ਪਰੰਪਰਾ ਦਿਨੋ-ਦਿਨ ਪ੍ਰਫੁਲੱਤ ਹੁੰਦੀ ਰਹੀ । ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਆਪਣੇ ਆਪ ਨੂੰ ਢਾਡੀ ਦੀ ਸੰਗਿਆ ਦਿੰਦੇ ਹੋਏ ਲਿਖਿਆ ਹੈ— "ਹਉ ਢਾਢੀ ਕਾ ਨੀਚ ਜਾਤਿ" ਅਤੇ ਇੰਵ ਸ੍ਰੀ ਗੁਰੂ ਨਾਨਕ ਦੇਵ

ਜੀ ਦੇ ਸਮੇਂ ਢਾਡੀਆਂ ਦਾ ਸਿਖ਼ਰ ਯੁਗ ਸੀ, ਜਦ ਢਾਡੀ ਹਰ ਰਾਜੇ-ਮਹਾਰਾਜੇ ਜਾਂ ਧਰਮ ਦੇ ਦਰਬਾਰ ਦੀ ਸ਼ੋਭਾ ਵਧਾਉਂਦੇ ਸਨ। ਜਿਥੇ ਰਾਜ ਦਰਬਾਰਾਂ ਦੇ ਢਾਡੀ ਸਰੀਰਕ ਤੌਰ 'ਤੇ ਲੜਨ ਲਈ ਉਕਸਾਉਂਦੇ ਸਨ, ਉਥੇ ਧਾਰਮਿਕ ਦਰਬਾਰਾਂ ਦੇ ਢਾਡੀ ਮਾਨਸਿਕ ਅਤੇ ਆਤਮਿਕ ਬੁਰਾਈਆਂ ਨਾਲ ਲੜਨ ਲਈ ਪ੍ਰੇਰਨਾ ਦਿੰਦੇ ਸਨ ਅਤੇ ਹਨ। ਕੁਝ ਲੋਕਾਂ ਦੀ ਦਲੀਲ ਹੈ ਕਿ ਢਾਡੀ ਤਾਂ ਸਿਰਫ ਜੰਗ ਦੇ ਮਾਹੌਲ ਸਮੇਂ ਹੀ ਕੰਮ ਦਿੰਦੇ ਸਨ ਅਤੇ ਆਪਣੇ ਜੋਸ਼ੀਲੇ ਤੇ ਜੰਗਜੂ ਪ੍ਰਸੰਗਾਂ ਤੇ ਵਾਰਾਂ ਦੇ ਰਾਹੀਂ ਸਰੋਤੇ ਦੇ ਮਨ ਵਿਚ ਮਰ-ਮਿਟਣ ਦੀ ਤੀਬਰਤਾ ਅਤੇ ਜੋਸ਼ ਤੇ ਬੇਚੈਨੀ ਪੈਦਾ ਕਰਨ ਦੇ ਸਮਰੱਥ ਹੁੰਦੇ ਹਨ, ਜੋ ਲੜਾਈ ਦੇ ਦ੍ਰਿਸ਼ਟੀਕੋਣ ਤੋਂ ਲਾਜ਼ਮੀ ਹੈ ਅਤੇ ਅਜੋਕੇ ਯੁਗ ਵਿਚ ਉਨ੍ਹਾਂ ਦੀ ਕੋਈ ਸਾਰਥਕਤਾ ਨਹੀਂ ਹੈ ਪਰ ਅਮਨ ਦੇ ਇਨ੍ਹਾਂ ਚਾਹਵਾਨਾਂ ਨੂੰ ਹਮੇਸ਼ਾਂ ਜੰਗ ਲਈ ਵੀ ਤਾਂ ਤਿਆਰ ਰਹਿਣਾ ਹੀ ਚਾਹੀਦਾ ਹੈ। ਸੋ ਅਮਨ ਸ਼ਾਂਤੀ ਦੇ ਠੰਡੇ ਮਾਹੌਲ ਵਿਚ ਵੀ ਕੌਮਾਂ ਨੂੰ ਆਪਣਾ ਖ਼ੂਨ ਗਰਮ ਰੱਖਣਾ ਪੈਂਦਾ ਹੈ ਅਤੇ ਇਹ ਢਾਡੀ ਸਿਰਫ਼ ਸਰੀਰਕ ਯੁੱਧਾਂ ਲਈ ਹੀ ਪ੍ਰੇਰਨਾ-ਸ੍ਰੋਤ ਨਹੀਂ ਬਣਦੇ ਸਗੋਂ ਮਾਨਵ ਨੂੰ ਚੰਗਿਆਈ ਅਤੇ ਨੈਤਿਕਤਾ ਦਾ ਸਬਕ ਵੀ ਪੜ੍ਹਾਉਂਦੇ ਹਨ ਅਤੇ ਇੰਵ ਸਥਾਈ ਅਮਨ ਅਤੇ ਮੁਹੱਬਤ ਦਾ ਪ੍ਰਚਾਰ ਤੇ ਪ੍ਰਸਾਰ ਕਰਦੇ ਹਨ। ਉਂਵ ਵੀ ਕਿਸੀ ਕਲਾ ਨੂੰ ਕਿਸੀ ਸੌੜੀ ਵਲਗਣ ਵਿਚ ਕੈਦ ਕਰਨਾ ਕਲਾ ਦੀ ਤੌਹੀਨ ਹੈ। ਢਾਡੀ ਕਲਾ ਸਾਡਾ ਵਿਰਸਾ ਹੈ, ਇਕ ਅਮੀਰ ਸੰਸਕ੍ਰਿਤੀ ਦਾ ਅੰਗ! ਅਤੇ ਅਜੋਕੇ ਪ੍ਰਤੀਕੂਲ ਹਾਲਾਤਾਂ ਵਿਚ ਵੀ ਕੁਝ ਢਾਡੀ ਵੀਰ ਇਹ ਅਮੋਲਕ ਦਾਤ ਸਾਂਭੀ ਬੈਠੇ ਹਨ।

ਅਸਲੀਅਤ ਇਹ ਹੈ ਕਿ ਢਾਡੀ ਸਿਰਫ ਸਰੀਰਕ ਤੌਰ 'ਤੇ ਹੀ ਨਹੀਂ ਮਾਨਸਿਕ ਤੌਰ 'ਤੇ ਵੀ ਲੜਨ ਦੀ ਪ੍ਰੇਰਨਾ ਦਿੰਦੇ ਹਨ ਅਤੇ ਇਹ ਲੜਾਈ ਮੰਦੇ ਕੰਮਾਂ, ਬੁਰਾਈਆਂ ਆਦਿ ਨਾਲ ਹੁੰਦੀ ਹੈ ਅਤੇ ਇੰਵ ਇਹ ਢਾਡੀ ਇਨਸਾਨੀਅਤ ਨੂੰ ਸਹੀ ਰਸਤੇ ਪਾ ਕੇ ਪਰਉਪਕਾਰ ਕਰਦੇ ਹਨ। ਟੀ. ਵੀ., ਰੇਡੀਓ ਆਦਿ ਤੇ ਢਾਡੀਆਂ ਦੇ ਨਿਯਮਿਤ ਪ੍ਰੋਗਰਾਮ ਪੇਸ਼ ਹੋਣੇ ਚਾਹੀਦੇ ਹਨ ਅਤੇ ਸਕੂਲਾਂ, ਕਾਲਜਾਂ ਵਿਚ ਵੀ ਢਾਡੀ ਕਲਾ ਦੇ ਮੁਕਾਬਲੇ ਕਰਵਾ ਕੇ ਨਵੀਂ ਪੀੜ੍ਹੀ ਨੂੰ ਇਸ ਪ੍ਰਤੀ ਉਤਸ਼ਾਹਤ ਕਰਨਾ ਚਾਹੀਦਾ ਹੈ।

ਢਾਡੀਆਂ ਕੋਲ ਸਾਰੰਗੀ ਦੀ ਸੁਰ, ਢੱਡਾਂ ਦੀ ਤਾਲ ਕਵਿਤਾ ਦੇ ਬੋਲ ਅਤੇ ਗਰਜਵੀਂ ਆਵਾਜ਼ ਦਾ ਪ੍ਰਭਾਵਸ਼ਾਲੀ ਸਮਤੋਲ ਤਾਂ ਹੁੰਦਾ ਹੀ ਹੈ, ਉਨ੍ਹਾਂ ਦੀ ਇਤਿਹਾਸਕ ਜਾਣਕਾਰੀ ਦੇ ਅਮੀਰ ਖਜ਼ਾਨੇ ਨੂੰ ਪੇਸ਼ ਕਰਨ ਦਾ ਅੰਦਾਜ਼ ਵੀ ਖ਼ੂਬ ਨਿਰਾਲਾ ਅਤੇ ਜਬਰਦਸਤ ਹੁੰਦਾ ਹੈ। ਢਾਡੀਆਂ ਦੀਆਂ ਵਾਰਾਂ ਦੇ ਵਿਚ ਛੰਦਾਬੰਦੀ, ਰਸ, ਅਲੰਕਾਰ, ਬੋਲੀ, ਸ਼ੈਲੀ, ਦ੍ਰਿਸ਼ ਚਿਤਰਣ ਅਤੇ ਪਾਤਰ ਚਿਤਰਣ ਦਾ ਖਾਸ ਖਿਆਲ ਰੱਖਿਆ ਜਾਂਦਾ ਹੈ ਅਤੇ ਅਧਿਕਤਰ ਵਾਰਾਂ ਪਉੜੀਆਂ ਜਾਂ ਬੈਂਤ ਛੰਦ ਵਿਚ ਰਚੀਆਂ ਜਾਂਦੀਆਂ ਹਨ। ਵਧੇਰੇ ਵਾਰਾਂ ਵਿਚ ਬੀਰ ਰਸ ਦੀ ਪ੍ਰਧਾਨਗੀ ਹੁੰਦੀ ਹੈ ਭਾਵੇਂ ਕਿ ਕਰੁਣਾ-ਰਸ ਤੇ ਭਿਆਨਕ-ਰਸ ਦੀ ਵਰਤੋਂ ਕਰਕੇ ਵਾਰ ਨੂੰ ਹੋਰ ਤੀਬਰ, ਪ੍ਰਭਾਵਸ਼ਾਲੀ ਤੇ ਜ਼ੋਰਦਾਰ

*(ਬਾਕੀ ਸਫ਼ਾ ੩੭'ਤੇ)*

# ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੈ ਸਭਿ ਦੁਖ ਜਾਇ॥

*-ਡਾ. ਗੁਰਵਿੰਦਰ ਕੌਰ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਵਾਰ ਸ੍ਰੀ ਭਗਉਤੀ ਜੀ' ਵਿਚ ਆਪਣੇ ਤੋਂ ਪਹਿਲੇ ਨੌਂ ਗੁਰੂ-ਸਰੂਪਾਂ ਦੀ ਉਸਤਤਿ ਕਰਦਿਆਂ, ਚੌਥੀ ਤੁਕ ਵਿਚ, ਅਠਵੇਂ ਪਾਤਸ਼ਾਹ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਸੰਬੰਧੀ ਫੁਰਮਾਇਆ ਹੈ:

*ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੈ ਸਭਿ ਦੁਖ ਜਾਇ॥*

ਹਰ ਗੁਰਸਿੱਖ ਜਦੋਂ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਤਾਂ ਉਹ ਇਨ੍ਹਾਂ ਸ਼ਬਦਾਂ ਦਾ ਉਚਾਰਨ ਕਰਦਾ ਹੋਇਆ ਬਹੁਤ ਪਿਆਰ, ਸ਼ਰਧਾ ਤੇ ਸਤਿਕਾਰ ਨਾਲ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਅਕੀਦਤ ਪੇਸ਼ ਕਰਦਾ ਹੈ। ਅਰਦਾਸ ਦੇ ਇਹ ਬੋਲ ਅਜਿਹੇ ਹਨ, ਜਿਹੜੇ ਪ੍ਰੇਰਨਾ ਦਿੰਦੇ ਹਨ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਜ਼ਰੂਰ ਧਿਆਉਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਦੇ ਦਰਸ਼ਨ ਕੀਤਿਆਂ ਸਮੁੱਚੀ ਮਨੁੱਖਤਾ ਦੇ ਸਭ ਤਰ੍ਹਾਂ ਦੇ ਦੁੱਖਾਂ ਦੀ ਨਵਿਰਤੀ ਹੁੰਦੀ ਹੈ। ਇਸ ਤੁਕ ਤੋਂ ਦਸਮੇਸ਼ ਪਿਤਾ ਰਾਹੀਂ 'ਬਾਲਾ ਪ੍ਰੀਤਮ' ਗੁਰੂ ਦੀ ਮਾਨਤਾ, ਮਹਾਨਤਾ ਤੇ ਗੌਰਵਤਾ ਦਾ ਪਤਾ ਲੱਗਦਾ ਹੈ। ਆਪ ਜੀ ਨੇ ਇਸ ਵਿਚ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੀ ਅਜ਼ਮਤ ਦ੍ਰਿੜ੍ਹ ਕਰਾਈ ਹੈ।

ਇਤਿਹਾਸਕ ਪੱਖ ਤੋਂ ਵੇਖੀਏ ਤਾਂ ਇਕ ਪਾਸੇ ਸ੍ਰੀ ਗੁਰੂ ਹਰਿ ਰਾਇ ਜੀ ਦਾ ਹੁਕਮ ਸੀ ਕਿ ਜੇ ਕੋਈ ਰਾਮ ਰਾਇ ਦੇ ਮੱਥੇ ਲੱਗੇਗਾ ਉਹ ਸਿੱਖ ਨਹੀਂ ਤੇ ਦੂਜੇ ਪਾਸੇ ਜੋ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਦਰਸ਼ਨ ਕਰੇਗਾ, ਉਸ ਦੇ ਦੁੱਖ ਦੂਰ ਹੋ ਜਾਣਗੇ। "ਰਾਮ ਰਾਇ ਖੁਸ਼ਾਮਦ ਕਰ ਨੀਂਵਾਂ ਹੋ ਗਿਆ ਹੈ ਤੇ ਸ੍ਰੀ (ਗੁਰੂ) ਹਰਿਕ੍ਰਿਸ਼ਨ ਜੀ ਗੀਤ ਗੁਣ ਗਾ ਕੇ ਉੱਚੇ ਤੇ ਅਪਹੁੰਚ। ਬਾਕੀ ਗੁਰੂ ਸਾਹਿਬਾਨ ਨਾਲੋਂ ਵੱਖਰੀ ਸਿਫਤ ਦਾ ਕਾਰਨ ਰਾਮਰਾਇ ਦੁਆਰਾ ਦਿੱਲੀ ਜਾ ਕੇ ਔਰੰਗਜ਼ੇਬ ਦੇ ਸਾਹਮਣੇ ਤੁਕ 'ਮਿਟੀ ਮੁਸਲਮਾਨ ਕੀ' ਨੂੰ ਬਦਲ ਕੇ 'ਮਿਟੀ ਬੇਈਮਾਨ ਕੀ' ਕਰਨ ਦਾ ਵੱਡਾ ਅਪਰਾਧ ਕਰਨ ਦਾ ਪਤਾ ਲੱਗਣ ਤੇ ਪਿਤਾ ਗੁਰੂ ਸ੍ਰੀ ਹਰਿ ਰਾਇ ਜੀ ਨੇ ਬਚਨ ਕੀਤਾ ਕਿ ਉਸ ਨੇ ਬਾਣੀ ਦਾ ਸਤਿਕਾਰ ਨਹੀਂ ਕੀਤਾ, ਇਸ ਲਈ ਉਹ ਹੁਣ ਸਾਡੇ ਮੱਥੇ ਨਾ ਲੱਗੇ।"[੧] ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਜਦੋਂ ਔਰੰਗਜ਼ੇਬ ਨੇ ਸ੍ਰੀ ਗੁਰੂ ਹਰਿ ਰਾਇ ਜੀ ਨੂੰ ਦਿੱਲੀ ਸੱਦ ਘੱਲਿਆ, ਤਾਂ ਉਨ੍ਹਾਂ ਨੇ ਆਪਣੀ ਥਾਂ ਵੱਡੇ ਪੁੱਤਰ ਸ੍ਰੀ ਰਾਮ ਰਾਇ ਨੂੰ ਭੇਜਿਆ। ਉਹ ਦੁਨੀਆਂਦਾਰ ਤਬੀਅਤ ਵਾਲਾ, ਨੀਤੀ ਨਿਪੁੰਨ, ਹੁਸ਼ਿਆਰ ਤੇ ਸਿੱਖ ਸੰਗਤਾਂ ਅਤੇ ਮਸੰਦਾਂ ਵਿਚ ਚੰਗੇ ਅਸਰ-ਰਸੂਖ ਵਾਲਾ ਸੀ। ਗੁਰੂ-ਪਿਤਾ ਨੇ ਪੁੱਤਰ ਨੂੰ ਸਮਝਾਇਆ ਕਿ ਦਿੱਲੀ ਜਾ ਕੇ ਔਰੰਗਜ਼ੇਬ ਜੋ ਪੁੱਛੇ ਨਿਡਰ ਹੋ ਕੇ ਸੱਚੀ ਗੱਲ ਕਹਿਣੀ ਤੇ ਕਰਾਮਾਤ ਨਹੀਂ ਵਿਖਾਉਣੀ। 'ਮਹਿਮਾ

** ਪਿੰਡ ਤੇ ਡਾਕ: ਸੂਲਰ (ਪਟਿਆਲਾ)।*

ਪ੍ਰਕਾਸ਼' ਦਾ ਲਿਖਾਰੀ ਲਿਖਦਾ ਹੈ:

*ਸੁਨੋ ਪੁੱਤਰ ਮੈਂ ਬਚਨ ਜੋ ਕਹੋਂ। ਤਮਰੇ ਸੰਗ ਸਦਾ ਮੈਂ ਰਹੋਂ।*
*ਦਿੱਲੀ ਪਤ ਸੋ ਜਾਇ ਤੁਮ ਮਿਲੋ। ਕੁਛ ਸ਼ੰਕ ਭੈ ਨਾਹੀ ਮਨ ਮੈ ਗਿਲੋ।*
*ਤੁਮਾਰਾ ਬਚਨ ਸਫਲ ਸਭ ਹੋਏ। ਤੁਮ ਸਮਾਨ ਬਲੀ ਨਹੀਂ ਕੋਏ।*
*ਜੋ ਪੂਛੈ ਸੋ ਸਤ ਕਹਿ ਦੀਜੇ। ਕਛੁ ਕਰਾਮਾਤ ਪ੍ਰਗਟ ਨਹੀਂ ਕੀਜੇ। (ਸਾਖੀ ੧੮)*[2]

ਪਰ ਸ੍ਰੀ ਰਾਮ ਰਾਇ ਨੇ ਦਿੱਲੀ ਜਾ ਕੇ, ਪਿਤਾ ਗੁਰੂ ਦੇ ਬਚਨ ਭੁੱਲ ਕੇ, ਔਰੰਗਜ਼ੇਬ ਦੇ ਕਹਿਣ 'ਤੇ ੫੨ ਤੋਂ ਵੱਧ ਕਰਾਮਾਤਾਂ ਵਿਖਾਈਆਂ ਅਤੇ ਬਾਦਸ਼ਾਹ ਦੀ ਖੁਸ਼ਾਮਦ ਹਿਤ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਬਾਣੀ ਦੀ ਤੁਕ ਵੀ ਬਦਲ ਦਿੱਤੀ। ਇਸ ਕਾਰਨ ਗੁਰਦੇਵ-ਪਿਤਾ ਨੇ ਉਸ ਨੂੰ ਸਦਾ ਲਈ ਤਿਆਗ ਦਿੱਤਾ। ਸ੍ਰੀ "ਰਾਮ ਰਾਇ ਦੇ ਮੁਕਾਬਲੇ 'ਤੇ ਸ੍ਰੀ ਹਰਿਕ੍ਰਿਸ਼ਨ ਜੀ ਨੇ ਬਚਪਨ ਵਿਚ ਹੀ ਆਪਣੀ 'ਅਕਾਲੀ' ਬੋਲ-ਬਿਰਤੀ ਦਾ ਜੋ ਪ੍ਰਗਟਾਵਾ ਕੀਤਾ, ਆਪਣੇ ਆਪ ਨੂੰ ਹਉਂ ਤੋਂ ਮੁਕਤ, ਨਿਰਭਉ ਤੇ ਨਿਰਵੈਰ ਸਾਬਤ ਕੀਤਾ, ਗੁਰੂ-ਦਰਬਾਰ ਨੂੰ 'ਆਪਾ' ਸਮਰਪਣ ਕਰਕੇ, ਸਮਾਜਿਕ ਤੇ ਰਾਜਸੀ ਸਥਿਤੀ ਵਿਚ ਵੀ ਆਪਣੇ ਆਪ ਨੂੰ 'ਬਲਬੀਰਾ' ਸਿਰਜਣ ਦਾ ਜੋ ਪ੍ਰਭਾਵ ਦਿੱਤਾ, ਉਸ ਦਾ ਹੀ ਵੱਡਾ ਫਲ ਇਹ ਮੂਰਤੀਮਾਨ ਹੋਇਆ ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਵੱਡੇ ਪੁੱਤਰ ਰਾਮ ਰਾਇ ਨੂੰ ਗੁਰਿਆਈ ਤੋਂ ਵੰਚਿਤ ਕਰ ਦਿੱਤਾ ਤੇ ਛੋਟੇ ਸਪੁੱਤਰ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਗੁਰਿਆਈ ਯੋਗ ਸਮਝ ਕੇ (ਸਵਾ) ਪੰਜ ਸਾਲ ਦੀ ਉਮਰ ਵਿਚ ਹੀ ਗੁਰੂ ਸਿੰਘਾਸਨ ਉਤੇ ਬਿਠਾ ਦਿੱਤਾ।[3] ਅਜਿਹੇ ਮਹਾਨ ਗੁਰੂ ਜੀ ਦੇ ਜੀਵਨ ਤੇ ਸ਼ਖ਼ਸੀਅਤ ਬਾਰੇ ਵਿਚਾਰਦੇ ਹਾਂ।

**ਜੀਵਨ:** ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਪ੍ਰਕਾਸ਼ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਗ੍ਰਹਿ ਵਿਖੇ ਮਾਤਾ ਕਿਸ਼ਨ ਕੌਰ ਜੀ ਦੀ ਪਾਵਨ ਕੁੱਖ ਤੋਂ ੭ ਜੁਲਾਈ, ਸੰਨ ੧੬੫੬ (੮ ਸਾਵਣ ਬਿਕ੍ਰਮੀ ੧੭੧੩)[4] ਨੂੰ ਕੀਰਤਪੁਰ ਸਾਹਿਬ ਦੇ ਪਵਿੱਤਰ ਸਥਾਨ 'ਤੇ ਹੋਇਆ। ਆਪ ਜੀ ਦੇ ਦਾਦਾ ਬਾਬਾ ਗੁਰਦਿੱਤਾ ਜੀ ਤੇ ਪੜਦਾਦਾ ਸ੍ਰੀ ਗੁਰੂ ਹਰਿਗੋਬਿੰਦ ਜੀ ਸਨ। ਸ੍ਰੀ ਰਾਮ ਰਾਇ ਵੱਡਾ ਭਰਾ ਸੀ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਧੁਰ-ਦਰਗਾਹੋਂ ਦੈਵੀ ਗੁਣਾਂ ਵਾਲੀ ਆਤਮਿਕ ਉੱਚਤਾ ਪ੍ਰਾਪਤ ਹੋਈ ਸੀ ਅਤੇ ਜਨਮ ਤੋਂ ਹੀ ਗੁਰਮਤਿ ਦੀ ਸਿੱਖਿਆ-ਦੀਖਿਆ ਮਿਲਣ ਲੱਗ ਪਈ ਸੀ। ਆਪ ਨੇ ਛੋਟੀ ਉਮਰ ਵਿਚ ਹੀ ਪਿਤਾ ਜੀ ਦੀ ਸੰਗਤ ਵਿਚ ਰਹਿ ਕੇ ਸਭ ਤਰ੍ਹਾਂ ਦੀ ਉਚੇਰੀ ਵਿੱਦਿਆ, ਗੁਰਬਾਣੀ ਤੇ ਗੁਰਮਤਿ ਸਿਧਾਂਤਾਂ ਦੀ ਸੂਝ ਅਤੇ ਦੂਜੇ ਧਰਮਾਂ ਦਾ ਗਿਆਨ ਗ੍ਰਹਿਣ ਕਰ ਲਿਆ ਸੀ। ਆਪ ਅੰਤਰ-ਬੋਧ ਦੇ ਧਾਰਨੀ ਅਤੇ ਬ੍ਰਹਮ-ਗਿਆਨ ਨਾਲ ਓਤ-ਪੋਤ ਸਨ। ਵੇਖਣ-ਸੁਣਨ ਵਾਲੇ ਮਹਾਨ ਵਿਦਵਾਨ ਵੀ ਬਾਲਕ ਦੀ ਦੈਵੀ ਉੱਚਤਾ ਤੇ ਅਲੌਕਿਕ ਸੂਝ-ਬੂਝ ਤੋਂ ਹੈਰਾਨ ਹੋ ਜਾਂਦੇ ਸਨ। ਬਾਲਕ ਸ੍ਰੀ ਹਰਿਕ੍ਰਿਸ਼ਨ ਜੀ ਦਾ ਹਿਰਦਾ ਬਹੁਤ ਕੋਮਲ ਸੀ, ਉਨ੍ਹਾਂ ਵਿਚ ਪਰਉਪਕਾਰ ਦੀ

ਭਾਵਨਾ ਬੇਮਿਸਾਲ ਸੀ, ਪਿਤਾ ਜੀ ਦੇ ਆਗਿਆਕਾਰ ਸਪੁੱਤਰ ਸਨ ਤੇ ਗੁਰੂ-ਪਿਤਾ ਦੀ ਨੀਤੀ ਨੂੰ ਚੰਗੀ ਤਰ੍ਹਾਂ ਸਮਝਦੇ ਸਨ। ਸ੍ਰੀ ਗੁਰੂ ਹਰਿ ਰਾਇ ਜੀ ਨੂੰ ਆਪਣੇ ਛੋਟੇ ਪੁੱਤਰ ਵਿਚ ਗੁਰੂ-ਜੋਤਿ ਦੇ ਅੰਸ਼; ਜੋ ਉਨ੍ਹਾਂ ਨੇ ਪਿਤਾ, ਦਾਦਾ ਤੇ ਪੜਦਾਦਾ ਜੀ ਕੋਲੋਂ ਵਿਰਸੇ ਵਿਚ ਪ੍ਰਾਪਤ ਕੀਤੇ ਸਨ; ਦਿਖਾਈ ਦੇ ਰਹੇ ਸਨ।

**ਗੁਰਿਆਈ ਦੀ ਪ੍ਰਾਪਤੀ:** ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਜੀ ਨੇ ਆਪਣਾ ਜੋਤੀ-ਜੋਤਿ ਸਮਾਉਣ ਦਾ ਸਮਾਂ ਨੇੜੇ ਆਇਆ ਜਾਣ ਕੇ ਆਪਣੇ ਛੋਟੇ ਪੁੱਤਰ ਨੂੰ ਹਰ ਤਰ੍ਹਾਂ ਨਾਲ ਯੋਗ ਸਮਝਿਆ ਅਤੇ ਗੁਰਬਾਣੀ ਦੇ ਮਹਾਂਵਾਕ- 'ਤਖਤਿ ਬਹੈ ਤਖਤੈ ਕੀ ਲਾਇਕ' ਅਨੁਸਾਰ, ੬ ਅਕਤੂਬਰ, ੧੬੬੧ ਈ. (੬ ਕਤਕ ੧੭੧੮ ਬਿਕ੍ਰਮੀ) ਨੂੰ ਸਾਰੀ ਸੰਗਤ ਦੇ ਸਨਮੁਖ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਗੁਰਿਆਈ ਸੌਂਪ ਦਿੱਤੀ। ਆਪ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤਿ ਤੇ ਜੁਗਤਿ ਦਾ ਗੁਰੂ-ਵਾਰਿਸ ਸਥਾਪਤ ਕਰਦਿਆਂ ਇਹ ਵਰਦਾਨ ਵੀ ਦਿੱਤਾ ਕਿ ਜਿਹੜਾ ਸ੍ਰੀ ਗੁਰੂ ਹਰਿਕ੍ਰਿਸ਼ਨ ਪਾਤਸ਼ਾਹ ਦੇ ਦਰਸ਼ਨ ਕਰੇਗਾ, ਉਸ ਦੇ ਦੁੱਖ-ਦਲਿੱਦਰ ਤੇ ਰੋਗ-ਸੰਤਾਪ ਸਹਿਜੇ ਹੀ ਮਿਟ ਜਾਣਗੇ; ਸੁਖ-ਸਹਿਜ ਤੇ ਅਨੰਦ ਉਸ ਦਾ ਧਨ ਬਣ ਜਾਵੇਗਾ। ਆਪ ਦਾ ਦਰਸ਼ਨ-ਦੀਦਾਰ ਨਿਸਚੇ ਹੀ 'ਸਭਿ ਦੁਖਿ ਜਾਇ' ਦਾ ਪ੍ਰਤੱਖ ਪ੍ਰਮਾਣ ਹੈ।[੫] ਇਸ ਤਰ੍ਹਾਂ ਸਵਾ ਪੰਜ ਸਾਲ ਦੀ ਉਮਰ ਵਿਚ ਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਸਮਰੱਥ ਤੇ ਯੋਗ 'ਗੁਰੂ' ਦੇ ਰੂਪ ਵਿਚ ਪ੍ਰਗਟ ਹੋਏ ਅਤੇ ਸਿੱਖਾਂ ਦੇ ਅਠਵੇਂ ਗੁਰੂ-ਜੋਤੀ ਦੇ ਵਾਰਸ ਹੋਏ ਹਨ। ਆਪ ਸਭ ਤੋਂ ਛੋਟੀ ਉਮਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਤਮਿਕ ਰੱਬੀ ਖਜ਼ਾਨੇ ਦੇ ਮਾਲਕ ਬਣੇ।

ਇੱਥੇ ਇਹ ਸਪਸ਼ਟ ਕਰਨਾ ਜ਼ਰੂਰੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਨੰਤ ਜੋਤਿ ਹੀ ਗੁਰੂ ਰੂਪ ਹੋ ਕੇ ਗੁਰੂ ਸਾਹਿਬਾਨ ਵਿਚ ਵਿਚਰਦੀ ਹੋਈ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਵਿਚ ਪ੍ਰਵੇਸ਼ ਕਰ ਗਈ। ਇਸ ਲਈ ਉਨ੍ਹਾਂ ਦੀ ਜੀਵਨ-ਜੋਤਿ ਤੇ ਜੁਗਤਿ ਪੂਰਬਲੇ ਗੁਰੂ ਸਾਹਿਬਾਨ ਵਾਲੀ ਹੀ ਸੀ। "ਭਾਈ ਸੱਤਾ ਜੀ ਤੇ ਭਾਈ ਬਲਵੰਡ ਜੀ ਅਨੁਸਾਰ ਜਦੋਂ ਇਹ ਅਨੰਤ ਜੋਤਿ ਇਕ ਗੁਰੂ ਤੋਂ ਦੂਸਰੇ ਵਿਚ ਪ੍ਰਵੇਸ਼ ਕਰਦੀ ਹੈ, ਉਸ ਵਿਚ ਮੁਕੰਮਲ ਰੂਪ ਵਿਚ ਹਲੂਲ ਹੋ ਜਾਂਦੀ ਹੈ ਤਾਂ ਕੇਵਲ ਕਾਇਆਂ ਹੀ ਪਲਟਦੀ ਹੈ। ਇਸ ਦੀ ਜੁਗਤ ਤੇ ਵਰਤਾਰਾ ਉਹ ਹੀ ਰਹਿੰਦਾ ਹੈ, ਜੋ ਅਨੰਤ ਦਾ ਹੋ ਸਕਦਾ ਹੈ- ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੀ (ਯਾਦ ਰਹੇ ਕਿ ਗੁਰਬਾਣੀ ਵਿਚ ਨਾਨਕ ਸ਼ਬਦ, ਗੁਰੂ-ਸਰੂਪ ਲਈ ਨਹੀਂ, ਸਗੋਂ ਸ਼ਬਦ ਜੋਤਿ ਦੇ ਪ੍ਰਤੀਕਾਤਮਿਕ ਰੂਪ ਵਿਚ ਵਰਤਿਆ ਗਿਆ ਹੈ) ਇਸ ਤਰ੍ਹਾਂ ਇਹ ਜੋਤਿ ਨਵੇਂ ਹੋਣ ਵਾਲੇ ਗੁਰੂ, ਜਿਸ ਵਿਚ ਇਹ ਹਲੂਲ ਕਰ ਗਈ ਹੋਵੇ, ਉਸ ਦੀ ਉਮਰ ਦੇ ਲਿਹਾਜ਼ ਤੋਂ ਉਪਰ ਰਹਿੰਦੀ ਹੈ। ਜੋਤਿ ਤਾਂ ਸਦੀਵੀ ਹੈ, ਇਸ ਦੀ ਕੋਈ ਉਮਰ ਨਹੀਂ ਹੁੰਦੀ। ਗੁਰੂ-ਸਰੂਪ ਦੇ ਸਰੀਰ ਦੇ ਬਚਪਨ ਜਾਂ ਬੁਢਾਪੇ ਦਾ ਇਸ ਉਤੇ ਕੋਈ ਅਸਰ ਨਹੀਂ ਹੁੰਦਾ। ਜੇਕਰ ਇਹ ਜੋਤਿ ੭੦-੭੨ ਸਾਲ ਦੀ ਉਮਰ ਦੇ ਵਿਚ ਸ੍ਰੀ ਗੁਰੂ ਅਮਰਦਾਸ ਜੀ ਅੰਦਰ ਪ੍ਰਵੇਸ਼ ਕਰਦੀ ਹੈ ਤਾਂ ਉਹ ਗਿਆਨਵਾਨ, ਸਮਾਜ

ਸੁਧਾਰਕ ਤੇ ਅਜਿਹੀਆਂ ਸ਼ਕਤੀਆਂ ਦੇ ਮਾਲਕ ਹੋ ਨਿਬੜਦੇ ਹਨ, ਜਿਨ੍ਹਾਂ ਦਾ ਬਿਆਨ ਕਥਨ ਤੋਂ ਬਾਹਰ ਹੈ (*ਗੁਰ ਅਮਰਦਾਸ ਕੀ ਅਕਥ ਕਥਾ ਹੈ*, ਪੰਨਾ ੧੪੦੬) ਅਤੇ ਇਸੇ ਤਰ੍ਹਾਂ ਇਹ ਜੋਤਿ ਸਵਾ ਪੰਜ ਸਾਲ ਦੀ ਬਾਲ ਉਮਰ ਵਿਚ ਪ੍ਰਵੇਸ਼ ਕਰ ਜਾਂਦੀ ਹੈ ਤਾਂ ਉਹ ਹੱਦ ਦਰਜੇ ਦਾ ਸੂਝਵਾਨ, ਗਿਆਨ ਦਾ ਦਾਤਾ, ਦੂਖ ਨਿਵਾਰਨ ਤੇ ਨਿਰਭਉ ਬਲਬੀਰਾ ਹੋ ਨਿਬੜਦਾ ਹੈ। ਉਸ ਵਿਚ ਉਸੇ ਤਰ੍ਹਾਂ ਦੀ ਪ੍ਰੌੜ੍ਹਤਾ, ਦੂਰ-ਅੰਦੇਸ਼ੀ, ਦਿੱਬ-ਦ੍ਰਿਸ਼ਟੀ ਤੇ ਗਿਆਨ ਪ੍ਰਕਾਸ਼ ਕਰਨ ਦੀ ਸਮਰੱਥਾ ਹੋਵੇਗੀ, ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਵਿਚ ਸੀ ਤੇ ਇਹ ਬਾਲਕ ਵੀ ਉਸੇ ਤਰ੍ਹਾਂ ਦਾ ਨਿਰਭਉ ਤੇ ਨਿਧੜਕ ਹੋਵੇਗਾ, ਜਿਸ ਤਰ੍ਹਾਂ ਦੇ ਸ੍ਰੀ ਗੁਰੂ ਨਾਨਕ ਦੇਵ ਜੀ ਸਨ। ਜੇਕਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਰ ਨੂੰ ਜਾਬਰ ਕਿਹਾ ਸੀ ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਔਰੰਗਜ਼ੇਬ ਵਰਗੇ ਸ਼ਕਤੀਵਾਨ, ਸ਼ਹਿਨਸ਼ਾਹ-ਏ-ਹਿੰਦ ਨੂੰ ਮੂੰਹ ਲਾਉਣ ਤੋਂ ਇਨਕਾਰ ਕਰ ਦਿੱਤਾ ਸੀ।"[੬]

**ਸਿੱਖ ਧਰਮ ਦੇ ਵਿਕਾਸ ਵਿਚ ਯੋਗਦਾਨ:** ਜਿਸ ਸਿਆਣਪ, ਦੂਰ-ਦਰਸ਼ਤਾ, ਨਿਪੁੰਨਤਾ, ਦ੍ਰਿੜ੍ਹਤਾ, ਲਗਨ ਤੇ ਜ਼ਿੰਮੇਵਾਰੀ ਨਾਲ ਆਪ ਜੀ ਨੇ ਸਿੱਖੀ ਦੀ ਸੇਵਾ ਤੇ ਅਗਵਾਈ ਕੀਤੀ, ਉਸ ਦਾ ਖਿਆਲ ਕਰ ਕੇ ਸਧਾਰਨ ਪ੍ਰਾਣੀ ਦੀ ਬੁੱਧੀ ਚੱਕ੍ਰਿਤ ਹੋ ਜਾਂਦੀ ਹੈ।... ਛੋਟੀ ਉਮਰ ਵਿਚ ਆਪ ਉਨ੍ਹਾਂ ਸਰਬ ਸਮਰੱਥਾਵਾਂ ਦੇ ਸੁਆਮੀ ਸਨ ਜੋ ਅਕਾਲ ਪੁਰਖ ਦੇ ਜੋਤ ਸਰੂਪ ਆਪ ਤੋਂ ਪਹਿਲੇ ਸੱਤ ਗੁਰੂ ਸਾਹਿਬਾਨ ਵਿਚ ਵਿਦਮਾਨ ਸਨ। ਇਸ ਬਾਰੇ ਗਿਆਨੀ ਗਿਆਨ ਸਿੰਘ ਜੀ 'ਪੰਥ ਪ੍ਰਕਾਸ਼' ਵਿਚ ਲਿਖਦੇ ਹਨ:

*ਜੇਤਕ ਥੀ ਗੁਰੁ ਘਰ ਕੀ ਰੀਤੀ। ਅਸ਼ਟਮ ਗੁਰੁ ਸਬ ਗਹੀ ਬਿਨੀਤੀ।*
*ਜਦਜਪਿ ਹੁਤੇ ਬਾਲ ਬਯ ਸੋਈ। ਤਦਜਪਿ ਬੁਧਿ ਬ੍ਰਿਧਨ ਸਮ ਹੋਈ।*
*ਸਭ ਬਿਵਹਾਰ ਔਰ ਪਰਮਾਰਥ। ਪੂਰਨ ਕਰੇ ਸਿਖਨ ਕੇ ਸ੍ਵਾਰਥ।*
*ਅਜ਼ਮਤ ਔਰ ਅਰੂਜ ਅਪਾਰਾ। ਅਸ਼ਟਮ ਗੁਰ ਬਹੁ ਬਿਧ ਬਿਸਤਾਰਾ।*[੭]

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੁਆਰਾ ਛੋਟੀ ਉਮਰ ਵਿਚ ਸੁਯੋਗ ਢੰਗ ਨਾਲ ਸਿੱਖਾਂ ਦੀ ਅਧਿਆਤਮਿਕ ਰਹਿਨੁਮਾਈ ਕਰਨੀ, ਆਪ ਜੀ ਦੀ ਰੂਹਾਨੀ ਕਲਾ ਦਾ ਇਕ ਮਹਾਨ ਕ੍ਰਿਸ਼ਮਾ ਹੈ। ਆਪ ਨੇ ਦੂਰ-ਦੁਰਾਡੇ ਰਹਿਣ ਵਾਲੀਆਂ ਸਿੱਖ ਸੰਗਤਾਂ ਦੀ ਚੰਗੀ ਅਗਵਾਈ ਕੀਤੀ। ਦੂਰ ਪ੍ਰਦੇਸਾਂ ਵਿਚ ਧਰਮ ਪ੍ਰਚਾਰਕ ਨਿਯੁਕਤ ਕੀਤੇ ਅਤੇ ਆਪ ਵੀ ਸੱਚ ਦੇ ਢੂੰਢਾਊਆਂ ਨੂੰ ਉਪਦੇਸ਼ ਦਿੱਤੇ। ਪ੍ਰਸਿੱਧ ਇਤਿਹਾਸਕਾਰ ਡੰਕਨ ਗ੍ਰੀਨਲੀਜ਼ ਦੇ ਸ਼ਬਦਾਂ ਵਿਚ: "At this very early age he was called to lead and to teach the wide-spread and vigorous Sikh community. He did his work well. He sent out missionaries to the furthest outposts of the Religion, and he himself taught with all confidence those who asked him of the truth." [8]

"ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਮੁਖਾਰਬਿੰਦ ਤੋਂ ਜੋ ਅੰਮ੍ਰਿਤ ਰੂਪ ਆਤਮ-

ਉਪਦੇਸ਼ਾਂ ਦਾ ਨੂਰ ਝਰਦਾ ਸੀ, ਗੁਰਸਿੱਖ ਹਿਰਦਿਆਂ ਵਿੱਚੋਂ ਅਗਿਆਨਤਾ ਦੂਰ ਕਰਕੇ ਉਨ੍ਹਾਂ ਨੂੰ ਮੁਨਵਰ ਕਰੀ ਜਾਂਦਾ ਸੀ। ਗੁਰੂ ਜੀ ਦੇ ਅਤੀ ਕੋਮਲ ਬਾਲਾ ਸਰੀਰ ਤੋਂ ਰੂਹਾਨੀ ਆਭਾ ਪੂਰੇ ਜੋਬਨ ਵਿਚ ਚਮਕਾਰੇ ਮਾਰਦੀ ਸੀ।"[੯] ਬੇਸ਼ੱਕ ਆਪ ਬਾਲ ਅਵਸਥਾ ਵਿਚ ਸਨ ਪਰ ਯੋਗਤਾ ਤੇ ਕਰਨੀ ਕਰਕੇ ਸੰਪੂਰਨ ਸਨ। ਫ਼ਾਰਸੀ ਦੀ ਇਹ ਅਖਾਉਤ ਅਠਵੇਂ ਪਾਤਸ਼ਾਹ 'ਤੇ ਠੀਕ ਢੁਕਦੀ ਹੈ-'ਬਜ਼ੁਰਗੀ ਬ-ਅਕਲ ਨ ਬਸਾਲ' ਭਾਵ ਵਡਿਆਈ ਨਿਰਮਲ ਬੁੱਧੀ ਤੇ ਗੁਣਾਂ ਉੱਤੇ ਨਿਰਭਰ ਹੈ ਨਾ ਕਿ ਵੱਡੀ ਉਮਰ ਉੱਤੇ। ਆਪ ਜੀ ਨੇ ਗੁਰੂ-ਘਰ ਦੀ ਸਾਰੀ ਮਰਿਯਾਦਾ ਗੁਰਮਤਿ ਅਨੁਸਾਰ ਨਿਭਾਈ ਤੇ ਸਿੱਖਾਂ ਨੂੰ ਸੁਯੋਗ ਰਹਿਨੁਮਾਈ ਦਿੱਤੀ। ਆਪ ਦੇ ਮਿਕਨਾਤੀਸੀ ਸ਼ਬਦਾਂ ਦੇ ਪ੍ਰਭਾਵ ਤੇ ਪ੍ਰਚਾਰ ਸਦਕਾ ਸਿੱਖੀ ਨੇ ਦੇਸ਼-ਪਰਦੇਸ ਵਿਚ ਮਕਬੂਲਤਾ ਹਾਸਲ ਕੀਤੀ। ਭਾਈ ਜੈਤਾ ਜੀ ਤੇ ਭਾਈ ਲੱਖੀ ਸ਼ਾਹ ਜੀ ਵਰਗੇ ਅਨੇਕਾਂ ਆਪਾ-ਵਾਰਨ ਵਾਲੇ ਸ਼ਰਧਾਲੂ ਸਿੱਖ ਸਜ ਗਏ। ਬਹੁਤ ਥੋੜ੍ਹੇ ਸਮੇਂ ਵਿਚ ਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੀ ਕੀਰਤੀ ਦੂਰ-ਦੂਰ ਤੱਕ ਫੈਲ ਗਈ।

**ਸ੍ਰੀ ਰਾਮ ਰਾਇ ਵੱਲੋਂ ਵਿਰੋਧਤਾ:** ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੀ ਵਧ ਰਹੀ ਵਡਿਆਈ ਨੂੰ ਵੇਖ ਕੇ ਰਾਮ ਰਾਇ ਈਰਖਾ ਦੀ ਅੱਗ ਵਿਚ ਸੜਨ ਲੱਗਾ ਤੇ ਉਸ ਨੇ ਛੋਟੇ ਭਰਾ ਦੀ ਵਿਰੋਧਤਾ ਕਰਨੀ ਸ਼ੁਰੂ ਕਰ ਦਿੱਤੀ। ਦਿੱਲੀ ਦਰਬਾਰ ਵਿਚ ਜਾ ਕੇ ਔਰੰਗਜ਼ੇਬ ਅੱਗੇ ਫਰਿਆਦ ਕੀਤੀ ਕਿ 'ਵੱਡਾ ਹੋਣ ਕਾਰਨ ਗੁਰਤਾਗੱਦੀ 'ਤੇ ਮੇਰਾ ਹੱਕ ਹੈ। ਮੇਰੇ ਨਾਲ ਪਿਤਾ ਨੇ ਧੱਕਾ ਕੀਤਾ ਹੈ। ਬਾਦਸ਼ਾਹ ਆਲਮਗੀਰ, ਮੈਂ ਆਪ ਜੀ ਦਾ ਵਫ਼ਾਦਾਰ ਹਾਂ ਤੇ ਅੱਗੇ ਤੋਂ ਵੀ ਤੁਸਾਂ ਦਾ ਰਿਣੀ ਰਹਾਂਗਾ। ਗੁਰਤਾ ਦਾ ਹੱਕ ਮੇਰਾ ਹੈ।' ਔਰੰਗਜ਼ੇਬ ਬੜਾ ਚਲਾਕ ਸੀ। ਉਸ ਨੇ ਸੋਚਿਆ ਜੇ ਮੇਰੇ ਵਫ਼ਾਦਾਰ ਨੂੰ ਗੁਰਤਾਗੱਦੀ ਮਿਲ ਜਾਵੇਗੀ, ਮੈਂ ਸਾਰੀ ਲੋਕਾਈ ਦਾ ਧਰਮ-ਪਰਿਵਰਤਨ ਬੜੀ ਅਸਾਨੀ ਨਾਲ ਕਰ ਸਕਦਾ ਹਾਂ। ਸ਼ਾਹੀ ਹੁਕਮ ਭੇਜ ਦਿੱਤਾ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਆਉਣ ਤੇ ਬਾਦਸ਼ਾਹ ਨਾਲ ਵਿਚਾਰ-ਵਟਾਂਦਰਾ ਕਰਨ। ਜਦੋਂ ਸ੍ਰੀ ਰਾਮ ਰਾਇ ਦੀ ਸ਼ਿਕਾਇਤ ਸੁਣ ਕੇ ਔਰੰਗਜ਼ੇਬ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਦਿੱਲੀ ਦਰਬਾਰ ਵਿਚ ਹਾਜ਼ਰ ਹੋਣ ਲਈ ਸ਼ਾਹੀ ਕਾਸਦ ਨੂੰ ਚਿੱਠੀ ਦੇ ਕੇ ਕੀਰਤਪੁਰ ਸਾਹਿਬ ਭੇਜਿਆ ਤਾਂ ਆਪ ਜੀ ਨੇ ਗੁਰੂ-ਪਿਤਾ ਦੇ ਅੰਤਮ ਸੰਦੇਸ਼ 'ਨਹਿ ਮਲੇਛ ਕੋ ਦਰਸ਼ਨ ਦੇ ਹੈਂ' ਨੂੰ ਸਮਰਪਿਤ ਹੋ ਕੇ ਔਰੰਗਜ਼ੇਬ ਨੂੰ ਦਿੱਲੀ ਜਾ ਕੇ ਮਿਲਣ ਤੋਂ ਸਾਫ਼ ਇਨਕਾਰ ਕਰ ਦਿੱਤਾ।[੧੦] 'ਸੂਰਜ ਪ੍ਰਕਾਸ਼' ਦੇ ਕਰਤਾ ਨੇ ਇਸ ਘਟਨਾ ਨੂੰ ਇਉਂ ਬਿਆਨ ਕੀਤਾ ਹੈ:

*ਸੁਨ ਕੇ ਸ੍ਰੀ ਹਰਿ ਕ੍ਰਿਸਨ ਸੁਜਾਨਾ। ਸਭਨ ਸੁਨਾਵਤ ਬਾਕ ਬਖਾਨਾ।*
*ਨਹਿ ਮਲੇਛ ਕੋ ਦਰਸ਼ਨ ਦੇ ਹੈ। ਹੋਇ ਸਮੀਪ ਤਿਸ ਕੋ ਨਹਿ ਲੈ ਹੈ।*
*ਇਹੀ ਨੇਮ ਪਿਤ ਕੀਨ ਹਮਾਰੇ। ਤਿਸ ਪ੍ਰਕਾਰ ਹਮ ਭੀ ਉਰ ਧਾਰੇ।*

ਪਰ ਜਦੋਂ ਰਾਜਾ ਜੈ ਸਿੰਘ ਨੇ ਦਿੱਲੀ ਦੀਆਂ ਸੰਗਤਾਂ ਵੱਲੋਂ ਦਿੱਲੀ ਚਰਨ ਪਾਉਣ ਲਈ ਬੇਨਤੀ ਕੀਤੀ ਤਾਂ ਆਪ ਨੇ ਸੰਗਤਾਂ ਦੀ ਅਰਜ਼ੋਈ ਨੂੰ ਪਰਵਾਨ ਕਰਦਿਆਂ ਦਿੱਲੀ

ਵੱਲ ਚਾਲੇ ਪਾ ਦਿੱਤੇ। ਮਾਤਾ ਕ੍ਰਿਸ਼ਨ ਕੌਰ ਜੀ ਤੇ ਹੋਰ ਮੁਖੀ ਸਿੱਖ ਆਪ ਨਾਲ ਚੱਲ ਪਏ।

**ਹੰਕਾਰੀ ਪੰਡਿਤ ਦਾ ਹੰਕਾਰ ਤੋੜਨਾ:** ਦਿੱਲੀ ਵੱਲ ਜਾਂਦੇ ਰਾਹ ਵਿਚ ਪੰਜੋਖਰੇ ਦੇ ਸਥਾਨ 'ਤੇ ਪੜਾਅ ਦੌਰਾਨ ਹੰਕਾਰੀ ਪੰਡਿਤ ਲਾਲ ਚੰਦ ਗੁਰੂ-ਪਾਤਸ਼ਾਹ ਕੋਲ ਆਇਆ ਤੇ ਕਹਿਣ ਲੱਗਾ ਕਿ 'ਨਾਮ ਤਾਂ ਹਰਿਕ੍ਰਿਸ਼ਨ ਰੱਖਿਆ ਹੈ ਪਰ 'ਗੀਤਾ-ਗਿਆਨ' ਦਾ ਤਾਂ ਤੁਹਾਨੂੰ ਕੋਈ ਅਨੁਭਵ ਨਹੀਂ। ਸ਼੍ਰੀ ਕ੍ਰਿਸ਼ਨ ਜੀ ਨੇ ਤਾਂ ਗੀਤਾ ਰਚੀ ਸੀ, ਤੁਸੀਂ ਗੀਤਾ ਦੇ ਅਰਥ ਕਰ ਕੇ ਦੱਸੋ।' ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਆਪਣੇ ਇਕ ਛੱਜੂ ਨਾਮੀ ਸਾਧਾਰਨ ਸਿੱਖ ਤੋਂ ਪੰਡਤ ਜੀ ਨੂੰ ਗੀਤਾ ਦੇ ਅਰਥ ਕਰ ਕੇ ਸਮਝਾਉਣ ਲਈ ਕਿਹਾ।' ਉਸ ਨੇ ਸਹਿਜੇ ਹੀ ਬਿਬੇਕ ਬੁੱਧੀ ਸਹਿਤ ਗੀਤਾ ਦੇ ਅਰਥ ਕਰ ਕੇ ਸਾਰਿਆਂ ਨੂੰ ਹੈਰਾਨ ਕਰ ਦਿੱਤਾ। ਪੰਡਿਤ ਲਾਲ ਚੰਦ ਚਰਨੀਂ ਢਹਿ ਪਿਆ ਤੇ ਮਾਫੀ ਮੰਗੀ। ਇਉਂ ਅਠਵੇਂ ਗੁਰਦੇਵ ਨੇ ਲਾਲ ਚੰਦ ਪੰਡਿਤ ਦਾ ਹੰਕਾਰ ਤੋੜਿਆ। ਪੰਜੋਖਰੇ ਦੀਆਂ ਸੰਗਤਾਂ ਨੂੰ ਨਿਹਾਲ ਕੀਤਾ ਤੇ ਦਿੱਲੀ ਵੱਲ ਚੱਲ ਪਏ।

**ਦਿੱਲੀ ਵਿਚ ਸਿੱਖ ਧਰਮ ਦਾ ਪ੍ਰਚਾਰ ਤੇ ਵਿਸਥਾਰ:** ਦਿੱਲੀ ਪਹੁੰਚਣ 'ਤੇ ਰਾਜਾ ਜੈ ਚੰਦ ਤੇ ਸਿੱਖ ਸੰਗਤਾਂ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਭਾਰੀ ਸਵਾਗਤ ਕੀਤਾ। ਰਾਜਾ ਜੈ ਸਿੰਘ, ਜੋ ਗੁਰੂ-ਘਰ ਦਾ ਪੱਕਾ ਸ਼ਰਧਾਲੂ ਸੀ, ਨੇ ਆਪ ਦਾ ਉਤਾਰਾ ਆਪਣੇ ਬੰਗਲੇ ਵਿਚ ਕਰਵਾਇਆ। ਉਹ ਨਿੱਜੀ ਤੌਰ 'ਤੇ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਰਿਹਾ। ਇਕ ਦਿਨ ਰਾਜਾ ਜੈ ਚੰਦ ਦੀ ਰਾਣੀ ਨੇ ਸਤਿਗੁਰਾਂ ਦੇ ਦੀਦਾਰ ਦੀ ਤਾਂਘ ਪ੍ਰਗਟ ਕੀਤੀ ਤਾਂ ਰਾਜੇ ਨੇ ਗੁਰੂ ਜੀ ਨੂੰ ਮਹਿਲ ਵਿਚ ਬੁਲਾ ਲਿਆ। ਰਾਣੀ ਨੇ ਗੁਰੂ ਜੀ ਦੀ ਦਿੱਬ-ਦ੍ਰਿਸ਼ਟੀ ਨੂੰ ਪਰਖਣ ਲਈ ਆਪ ਗੋਲੀਆਂ ਵਾਲੇ ਕੱਪੜੇ ਪਾ ਲਏ ਤੇ ਉਨ੍ਹਾਂ ਵਿਚ ਹੀ ਬੈਠ ਗਈ। ਗੁਰੂ ਜੀ ਨੇ ਆਪਣੀ ਛੜੀ ਰਾਣੀ ਦੇ ਸਿਰ 'ਤੇ ਰੱਖ ਕੇ ਚਿਹਰੇ ਵੱਲ ਗਹੁ ਨਾਲ ਵੇਖਿਆ ਤੇ ਕਿਹਾ, 'ਇਹ ਹੈ ਪਟਰਾਣੀ'। ਗੁਰੂ ਜੀ ਨੇ ਰਾਣੀ ਤੇ ਰਾਜੇ ਦੇ ਮਨੋਰਥ ਪੂਰੇ ਕੀਤੇ। ਰਾਜਾ ਜੈ ਚੰਦ ਬਾਲ-ਗੁਰੂ ਦੀ ਆਤਮਿਕ ਉੱਚਤਾ ਤੋਂ ਬਹੁਤ ਪ੍ਰਭਾਵਿਤ ਹੋਇਆ। ਉਸ ਨੇ ਇਹੋ ਪ੍ਰਭਾਵ ਬਾਦਸ਼ਾਹ ਔਰੰਗਜ਼ੇਬ ਨੂੰ ਵੀ ਜਾ ਕੇ ਦੱਸਿਆ ਤਾਂ ਬਾਦਸ਼ਾਹ ਨੇ ਵੱਡੇ ਭਰਾ ਦੀ ਗੁਰਗੱਦੀ ਦੇ ਹੱਕ ਲਈ, ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਵਿਰੁੱਧ ਦਿੱਤੀ ਦਰਖਾਸਤ ਖਾਰਜ ਕਰ ਦਿੱਤੀ। ਸਿੱਟਾ ਇਹ ਹੋਇਆ ਕਿ ਰਾਮ ਰਾਇ ਜੀ ਦੀ ਸੋਚੀ ਹੋਈ ਸਾਜ਼ਿਸ਼ ਸਿਰੇ ਨਾ ਚੜ੍ਹ ਸਕੀ।

ਰਾਜਾ ਜੈ ਸਿੰਘ ਦੇ ਬੰਗਲੇ 'ਤੇ ਰੋਜ਼ਾਨਾ ਹਰਿ-ਜਸ ਤੇ ਕੀਰਤਨ ਹੋਣ ਲੱਗਾ। ਦਿੱਲੀ ਦੀਆਂ ਸੰਗਤਾਂ ਹੁੰਮ-ਹੁਮਾ ਕੇ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਆਣ ਜੁੜਦੀਆਂ ਤੇ ਸਤਿਸੰਗ ਦਾ ਲਾਭ ਉਠਾ ਕੇ ਨਿਹਾਲ ਹੁੰਦੀਆਂ। ਗੁਰੂ ਜੀ ਨਾਮ ਬਾਣੀ ਦੇ ਉਪਦੇਸ਼ ਦੁਆਰਾ ਸੰਸਾਰੀ ਜੀਵਾਂ ਦੇ ਤਨ-ਮਨ ਦੇ ਅਸਾਧ ਰੋਗ ਦੂਰ ਕਰਦੇ ਸਨ।ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਠਵੇ ਗੁਰੂ ਜੀ ਦੀ ਵੀ (ਛੇਵੇਂ, ਸਤਵੇਂ ਤੇ

ਦਸਵੇਂ ਗੁਰੂ ਸਾਹਿਬਾਨ ਵਾਂਗ) ਰਚਿਤ ਬਾਣੀ ਦਰਜ ਨਹੀਂ ਹੈ ਪਰ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਜੀਵਨ ਤੇ ਉਪਦੇਸ਼ਾਂ ਨੂੰ ਵੇਖਦੇ ਹਾਂ, ਤਾਂ ਸਹਿਜੇ ਹੀ ਸਪਸ਼ਟ ਹੋ ਜਾਂਦਾ ਹੈ ਕਿ ਆਪ ਦਾ ਜੀਵਨ, ਚਿੰਤਨ, ਉਪਦੇਸ਼ ਤੇ ਸੰਦੇਸ਼ ਸ਼ੁਧ ਰੂਪ ਵਿਚ ਗੁਰਬਾਣੀ-ਸੱਚ ਤੇ ਗੁਰਮਤਿ ਰੰਗ ਵਾਲਾ ਹੀ ਹੈ। ਗੁਰੂ ਜੀ ਨੇ ਵਰਣ ਵੰਡ ਦੇ ਸਿਧਾਂਤ ਦਾ ਸਖਤੀ ਨਾਲ ਵਿਰੋਧ ਕੀਤਾ, ਚੰਗੇ ਕਰਮ ਕਰਨ ਦੀ ਪ੍ਰੇਰਨਾ ਦਿੱਤੀ, ਇਸਤਰੀ ਨੂੰ ਸਮਾਜ ਵਿਚ ਸਤਿਕਾਰ ਦਿੱਤਾ, ਕੁੜੀ ਮਾਰਨ ਵਾਲਿਆਂ ਦਾ ਗੁਰੂ-ਦਰਬਾਰ ਵਿਚ ਆਉਣਾ ਮਨ੍ਹਾ ਕਰ ਦਿੱਤਾ, ਨਸ਼ਿਆਂ ਦੀ ਵਰਤੋਂ ਨਾ ਕਰਨ 'ਤੇ ਜ਼ੋਰ ਦਿੱਤਾ, ਆਦਿ। ਆਪ ਜੀ ਨੇ ਉਨ੍ਹਾਂ ਸਾਰੇ ਉਦੇਸ਼ਾਂ ਤੇ ਆਦਰਸ਼ਾਂ ਉੱਤੇ ਨਿੱਡਰਤਾ ਨਾਲ ਪਹਿਰਾ ਦਿੱਤਾ, ਜਿਹੜੇ ਗੁਰੂ ਸੰਸਥਾ ਅਤੇ ਸਿੱਖ ਲਹਿਰ ਦੇ ਮਿਥੇ ਗਏ ਸਨ।[੧੧] "ਚੂੰਕਿ ਜੋਤਿ ਤੇ ਜੁਗਤਿ ਇੱਕੋ ਸੀ, ਬਾਣੀ ਤੇ ਬੋਲ ਇੱਕੋ ਸੀ, ਦ੍ਰਿਸ਼ਟ ਤੇ ਚਿੰਤਨ ਇੱਕੋ ਸੀ, ਆਦੇਸ਼ ਤੇ ਉਪਦੇਸ਼ ਇੱਕੋ ਜਿਹਾ ਸੀ, ਇਸ ਲਈ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਸਮਕਾਲੀ ਸਮਾਜਿਕ ਸਥਿਤੀ ਨੂੰ ਸੋਧਣ ਵਾਸਤੇ ਜਿਹੜੇ ਉਪਦੇਸ਼ ਦਿੱਤੇ, ਉਹ ਇੰਨੇ ਸੁਧਾਰ ਵਾਲੇ, ਸਾਰਥਕ ਤੇ ਸਿਰਜਨਾਤਮਕ ਸਨ ਕਿ ਸਮਕਾਲੀ ਸਮਾਜ ਨੂੰ ਪਵਿੱਤਰ ਤੇ ਆਦਰਸ਼ਕ ਸਿਰਜਣ ਵਿਚ ਵੀ ਉਹ ਬੜੇ ਸਹਾਇਕ ਹੋਏ।"[੧੨] ਨਿਰਸੰਦੇਹ, ਸਿੱਖ ਧਰਮ ਦੇ ਪ੍ਰਚਾਰ ਤੇ ਵਿਸਥਾਰ ਵਾਸਤੇ ਆਪ ਜੀ ਨੇ ਇਤਿਹਾਸਕ ਰੋਲ ਅਦਾ ਕੀਤਾ।

**ਜੋਤੀ-ਜੋਤਿ ਸਮਾਉਣਾ:** ਇਹਨੀਂ ਦਿਨੀਂ ਦਿੱਲੀ ਵਿਚ ਚੇਚਕ ਤੇ ਹੈਜ਼ੇ ਦੀ ਭਿਆਨਕ ਬਿਮਾਰੀ ਫੈਲੀ ਹੋਈ ਸੀ। ਆਪ ਪਾਸ ਰੋਗੀ ਆਉਂਦੇ। ਗੁਰੂ ਜੀ ਆਪ ਵੀ ਲੋਕਾਂ ਦੀਆਂ ਪੀੜਾਂ ਹਰਨ ਲਈ ਘਰਾਂ ਵਿਚ ਜਾਂਦੇ ਤੇ ਆਪਣੇ ਹੱਥੀਂ ਸੇਵਾ ਕਰਕੇ ਦੁਖੀਆਂ ਦੇ ਦੁੱਖ ਦੂਰ ਕਰਦੇ ਸਨ। ਦਿਨ-ਰਾਤ ਚੇਚਕ ਨਾਲ ਪੀੜਤ ਰੋਗੀਆਂ ਵਿਚ ਵਿਚਰਨ ਕਾਰਨ ਅਤੇ ਅਕਾਲ ਪੁਰਖ ਦੇ ਭਾਣੇ ਅਨੁਸਾਰ ਗੁਰੂ ਜੀ 'ਤੇ ਇਸ ਬਿਮਾਰੀ ਦਾ ਹਮਲਾ ਹੋ ਗਿਆ। ਰੋਗ ਵਧ ਜਾਣ ਕਾਰਨ ਸਿੱਖ ਸੰਗਤਾਂ ਵਿਚ ਘਬਰਾਹਟ ਪੈਦਾ ਹੋ ਗਈ। ਆਪ ਜੀ ਨੇ ਸ਼ਹਿਰ ਤੋਂ ਬਾਹਰਵਾਰ ਖੁਲ੍ਹੀ ਥਾਂ 'ਤੇ ਜਾਣ ਦੀ ਇੱਛਾ ਪ੍ਰਗਟ ਕੀਤੀ। ਆਪ ਜਮਨਾ ਦਰਿਆ ਦੇ ਕੰਢੇ 'ਤੇ ਰਮਣੀਕ ਸਥਾਨ 'ਪੁਰ ਚੱਲੇ ਗਏ ਤੇ ਕਾਦਰ ਦੀ ਕੁਦਰਤ ਵਿਚ ਅੰਤਲਾ ਸਮਾਂ ਬਿਤਾਇਆ। ਇਕ ਦਿਨ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਮਾਤਾ ਜੀ ਤੇ ਸੰਗਤਾਂ ਨੂੰ ਦੱਸਿਆ ਕਿ ਉਨ੍ਹਾਂ ਦਾ ਜੋਤੀ-ਜੋਤਿ ਸਮਾਉਣ ਦਾ ਸਮਾਂ ਨੇੜੇ ਆ ਗਿਆ ਹੈ। ਫਿਰ ਸਿੱਖ ਸੰਗਤਾਂ ਨੂੰ ਉਪਦੇਸ਼ ਦਿੱਤਾ ਕਿ ਪਿੱਛੋਂ ਕਿਸੇ ਨੇ ਰੋਣਾ ਨਹੀਂ, ਸਗੋਂ ਭਾਣੇ ਵਿਚ ਰਹਿ ਕੇ ਪਰਮਾਤਮਾ ਦਾ ਸਿਮਰਨ ਤੇ ਕੀਰਤਨ ਕਰਨਾ। ਅੰਤ, ਸਿੱਖ ਸੰਗਤਾਂ ਨੂੰ 'ਬਾਬਾ....ਬਕਾਲੇ' ਦਾ ਸੰਕੇਤ ਦੇ ਕੇ ਆਪ '*ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥* (ਪੰਨਾ ੨੭੮)' ਗੁਰਵਾਕ ਅਨੁਸਾਰ ੩੦ ਮਾਰਚ, ੧੬੬੪ ਈ. (੩ ਵਿਸਾਖ, ੧੭੨੧ ਬਿ.) ਨੂੰ ਜੋਤੀ-ਜੋਤ ਸਮਾ ਗਏ।

ਗੁਰੂ ਜੀ ਦੇ 'ਬਾਬਾ.... ਬਕਾਲੇ' ਦੋ ਸ਼ਬਦਾਂ ਵਿਚ ਬਹੁਤ ਡੂੰਘਾ ਰਹੱਸ ਤੇ ਗਹਿਰੀ ਰਮਜ਼ ਸੀ। ਗੁਰੂ ਜੀ ਨੇ 'ਬਾਬਾ' ਇਸ ਲਈ ਕਿਹਾ ਕਿਉਂਕਿ ਗੁਰਗੱਦੀ ਦੇ ਜ਼ਿੰਮੇਵਾਰ, ਸ੍ਰੀ ਗੁਰੂ ਤੇਗ ਬਹਾਦਰ ਜੀ ਸਨ, ਜੋ ਅਠਵੇਂ ਪਾਤਸ਼ਾਹ ਦੇ ਰਿਸ਼ਤੇ ਵਿਚ ਬਾਬਾ ਜੀ ਲਗਦੇ ਸਨ। 'ਬਕਾਲੇ' ਦਾ ਭਾਵ ਹੈ ਪਿੰਡ ਦਾ ਨਾਂ ਬਕਾਲਾ। ਵਿਦਵਾਨਾਂ ਦੀ ਰਾਇ ਹੈ ਕਿ ਬਾਲਾ-ਪ੍ਰੀਤਮ ਗੁਰੂ ਸਿੱਖਾਂ ਦੀ ਪਰਖ ਕਰਨੀ ਚਾਹੁੰਦੇ ਸਨ ਕਿ ਕੀ ਉਨ੍ਹਾਂ ਵਿਚ ਦੰਭ ਤੇ ਪਾਖੰਡ ਵਿੱਚੋਂ ਸੱਚ ਦੀ ਪਛਾਣ ਕਰਨ ਦੀ ਸੂਝ ਆ ਗਈ ਹੈ ਅਤੇ ਕੀ ਉਹ ਸੱਚੇ ਗੁਰੂ ਨੂੰ ਪਛਾਨਣ ਯੋਗ ਹੋ ਗਏ ਹਨ? ਸਿੱਖ ਇਤਿਹਾਸ ਗਵਾਹ ਹੈ ਕਿ ਬਕਾਲੇ ਦੇ ਸਥਾਨ 'ਤੇ ਇਹ ਪਰਖ ਪੂਰੀ ਹੋਈ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੌਵੇਂ ਗੁਰੂ ਦੇ ਰੂਪ ਵਿਚ ਪਰਗਟ ਹੋਏ। ਭਾਈ ਮੱਖਣ ਸ਼ਾਹ ਨੇ ਸੱਚੇ ਗੁਰੂ ਨੂੰ ਲੱਭਣ ਉਪਰੰਤ ਕੋਠੇ 'ਤੇ ਚੜ੍ਹ ਕੇ 'ਲਾਧੋ ਰੇ, ਗੁਰ ਲਾਧੋ ਰੇ' ਦਾ ਹੋਕਾ ਦਿੱਤਾ। ਸਿੱਖ ਸੰਗਤਾਂ ਨੂੰ ਅਥਾਹ ਖੁਸ਼ੀ ਹੋਈ ਕਿ ਸੱਚ ਉਜਾਗਰ ਹੋ ਗਿਆ ਹੈ ਤੇ ਉਨ੍ਹਾਂ ਦੀ ਬਾਂਹ ਫੜਨ ਵਾਲਾ ਮਿਲ ਗਿਆ ਹੈ।

**ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਵਿਲੱਖਣ ਸ਼ਖ਼ਸੀਅਤ:** ਸਿੱਖ ਗੁਰੂ-ਪਰੰਪਰਾ ਵਿਚ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੀ ਮਹਾਨ ਸ਼ਖ਼ਸੀਅਤ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਰੱਬੀ ਜੋਤਿ ਦੀ ਨਦਰਿ ਇਕ ਬਾਲਕ ਨੂੰ ਵੀ ਇਲਾਹੀ ਜੋਤਿ ਦਾ ਵਾਰਸ ਬਣਾ ਸਕਦੀ ਹੈ। ਪਾਠਕਾਂ ਨਾਲ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਵਿਲੱਖਣ ਸ਼ਖ਼ਸੀਅਤ ਬਾਰੇ ਪ੍ਰੋ. ਜੋਗਿੰਦਰ ਸਿੰਘ ਦੇ ਲਿਖੇ ਸ਼ਬਦ (ਹੂ-ਬ-ਹੂ) ਸਾਂਝੇ ਕਰਦੀ ਹਾਂ:

"ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ 'ਜੀਵਨ' ਬੜਾ ਵਚਿੱਤਰ, ਵਿਸ਼ੇਸ਼ਤਾ ਵਾਲਾ ਤੇ ਪ੍ਰਭਾਵਸ਼ਾਲੀ ਜੀਵਨ ਹੈ। ਜੇਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਨੁਭਵ ਤੇ ਬਾਣੀ ਵਿਚ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਬੜੇ ਸਮਰੱਥ, ਉੱਜਲ-ਦੀਦਾਰ ਤੇ ਸਭ ਦੁੱਖਾਂ ਦੀ ਨਵਿਰਤੀ ਕਰਨ ਵਾਲੇ ਹਨ ਤਾਂ ਸਮਕਾਲੀ ਭਾਈ ਗੁਰਦਾਸ ਜੀ ਦੀ ਦ੍ਰਿਸ਼ਟੀ ਵਿਚ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਭਰਮ ਅਤੇ ਭੈ ਤੋਂ ਮੁਕਤ ਵੀ ਹਨ। ਬਲਬੀਰ ਇੰਨੇ ਹਨ ਕਿ ਜੇ ਸਮਕਾਲੀ ਬਾਦਸ਼ਾਹ ਔਰੰਗਜ਼ੇਬ ਨਾਲ ਵਾਦ ਰਚਾਉਣ ਦਾ ਸਮਾਂ ਬਣਿਆ ਹੈ ਤਾਂ ਪੂਰੇ ਸੂਰਮਿਆਂ ਤੇ ਬਹਾਦਰਾਂ ਵਾਂਗ ਨਾ ਜ਼ਾਲਮ ਔਰੰਗਜ਼ੇਬ ਨੂੰ ਦਰਸ਼ਨ ਦਿੱਤੇ ਹਨ ਤੇ ਨਾ ਹੀ ਉਸ ਦੀ ਹਕੂਮਤ ਦਾ ਕੋਈ ਡਰ ਸਵੀਕਾਰ ਕੀਤਾ ਹੈ। ਸਹੀ ਅਰਥਾਂ ਵਿਚ ਇਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਜੀਵਨ-ਵਚਿੱਤਰਤਾ ਹੈ ਕਿ ਬਾਲ ਉਮਰ ਵਿਚ ਦੁਖੀ ਤੇ ਰੋਗੀ ਮਨੁੱਖ ਦਾ ਭਰਪੂਰ ਹਮਦਰਦ ਹੋਣਾ ਅਤੇ ਸਮਕਾਲੀ ਤੇ ਜ਼ਾਲਮ ਹਕੂਮਤ ਦੇ ਭੈ ਤੋਂ ਆਜ਼ਾਦ ਹੋ ਕੇ ਗੁਰੂ-ਪਰੰਪਰਾ ਵਾਂਗ ਬਲਬੀਰ ਹੋ ਕੇ ਆਪਣੀ ਜੀਵਨ-ਕ੍ਰਿਆ ਨੂੰ ਉਜਾਗਰ ਕਰਨਾ ਹੀ ਨਹੀਂ, ਸਗੋਂ ਆਪਣੇ ਚਿੰਤਨ ਤੇ ਉਪਦੇਸ਼ਾਂ ਦਾ ਇਕ ਸਫ਼ਲ ਆਗੂ ਵਾਂਗ ਖੁੱਲ੍ਹ ਕੇ ਪ੍ਰਚਾਰ ਕਰਨਾ ਵੀ ਸੀ। ਉਨ੍ਹਾਂ ਨੇ ਪੰਜ ਸਾਲ ਦੀ ਉਮਰ ਵਿਚ ਗੁਰੂ-ਜੋਤਿ ਦੀ ਦਾਤਿ-ਵਡਿਆਈ ਪ੍ਰਾਪਤ ਕਰ ਕੇ, ਗੁਰੂ-ਸਿੰਘਾਸਣ ਉੱਤੇ ਬੈਠ ਕੇ, ਸਿੱਖ ਧਰਮ, ਸਿੱਖ ਸੰਗਤ, ਸਿੱਖ-ਸੰਸਥਾਵਾਂ ਤੇ ਸਿੱਖ-ਲਹਿਰ ਨੂੰ ਸਮਰੱਥ ਗੁਰੂ ਵਜੋਂ ਅਗਵਾਈ

ਪ੍ਰਦਾਨ ਕੀਤੀ। ਗੁਰ-ਇਤਿਹਾਸ ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਤਿੰਨ ਸਾਲ ਦਾ ਗੁਰੂ-ਗੱਦੀ ਕਾਲ ਸਾਖੀ ਹੈ ਕਿ ਪੰਜ ਅਤੇ ਅੱਠ ਸਾਲ ਦੀ ਉਮਰ ਵਿਚ ਬਲਬੀਰ ਤੇ ਸਮਰੱਥ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਗੁਰੂ ਪਰੰਪਰਾ ਅਨੁਸਾਰ ਗੁਰੂ-ਦਰ-ਘਰ ਦੀ ਸੇਵਾ-ਸੰਭਾਲ ਵੀ ਕੀਤੀ, ਸਿੱਖ ਸੰਗਤ ਨੂੰ ਨਾਨਕ-ਨਾਮ ਤੇ ਧਰਮ-ਆਦਰਸ਼ਾਂ ਨਾਲ ਪੂਰੀ ਤਰ੍ਹਾਂ ਜੋੜੀ ਵੀ ਰੱਖਿਆ, ਸਮਾਜਿਕ ਤੇ ਰਾਜਨੀਤਕ ਜਾਗ੍ਰਿਤੀ ਲਈ ਸਰੀਰਕ ਬੰਧਨਾਂ ਤੋਂ ਆਜ਼ਾਦ ਹੋ ਕੇ, ਪੜਦਾਦਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵਾਂਗ ਭੈ-ਮੁਕਤ ਵਾਤਾਵਰਨ ਵੀ ਸਿਰਜਦੇ ਰਹੇ ਤੇ ਜੇ ਸਮਕਾਲੀ ਬਾਦਸ਼ਾਹ ਔਰੰਗਜ਼ੇਬ ਨੇ ਆਤਮਿਕ-ਗਤੀ ਜਾਂ ਰਾਜਨੀਤਕ-ਸਾਂਝ ਲਈ ਦਰਸ਼ਨ-ਦੀਦਾਰ ਦੀ ਇੱਛਾ ਵੀ ਪ੍ਰਗਟਾਈ ਤਾਂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਅਤਿਆਚਾਰੀ ਤੇ ਜ਼ਾਲਮ ਕਹਿ ਕੇ, ਔਰੰਗਜ਼ੇਬ ਨੂੰ ਦਰਸ਼ਨ ਦੇਣ ਜਾਂ ਮਿਲਣ ਤੋਂ ਵੀ ਇਨਕਾਰ ਕਰ ਦਿੱਤਾ। ਨਿਸਚੇ ਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਜੀਵਨ ਬੜਾ ਵਚਿੱਤਰ ਤੇ ਗੁਰੂ-ਪਰੰਪਰਾ ਵਿਚ ਵਿਲੱਖਣ ਵਿਸ਼ੇਸ਼ਤਾ ਰੱਖਣ ਵਾਲਾ ਹੈ। ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਵਿਲੱਖਣ ਵਿਸ਼ੇਸ਼ਤਾ ਦਾ ਇਕ ਆਧਾਰ ਇਹ ਵੀ ਹੈ ਕਿ ਗੁਰੂ-ਜੀਵਨ ਤੇ ਗੁਰੂ-ਗੱਦੀ ਕਾਲ ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ ਸਭ ਤੋਂ ਘੱਟ ਉਮਰ ਦੇ ਹਨ। ਉਮਰ ਹੀ ਘੱਟ ਨਹੀਂ, ਗੁਰੂ-ਸਿੰਘਾਸਣ ਉੱਤੇ ਬੈਠ ਕੇ ਸਿੱਖ ਸੰਗਤਾਂ ਨੂੰ ਆਤਮਿਕ, ਸਮਾਜਿਕ ਅਤੇ ਰਾਜਨੀਤਕ ਅਗਵਾਈ ਪ੍ਰਦਾਨ ਕਰਨ ਦਾ ਸਮਾਂ ਵੀ ਸਭ ਗੁਰੂ-ਪ੍ਰਤਿਭਾਵਾਂ ਨਾਲੋਂ ਘੱਟ ਹੈ।...ਉਨ੍ਹਾਂ ਨੇ ਬਾਲ-ਉਮਰ ਤੋਂ ਘੱਟ ਗੁਰੂ-ਕਾਲ ਵਿਚ ਵੀ ਗੁਰੂ-ਸਮਰੱਥਾ, ਗੁਰੂ-ਦ੍ਰਿਸ਼ਟੀ, ਗੁਰੂ-ਮਾਣ ਤੇ ਗੁਰੂ-ਪ੍ਰਭਾਵ ਨੂੰ ਵੀ ਸਥਾਪਤ ਰੱਖਿਆ ਤੇ ਸਮਕਾਲੀ ਵਿਰੋਧਤਾ ਨਾਲ ਭਰੇ ਅਤੇ ਵਿਰੋਧੀ ਹਾਲਾਤ ਤੋਂ ਸਿੱਖ ਧਰਮ ਤੇ ਸਿੱਖ ਲਹਿਰ ਨੂੰ ਪੂਰੀ ਤਰ੍ਹਾਂ ਸੁਰੱਖਿਅਤ ਵੀ ਰੱਖਿਆ। ਜੋਤੀ-ਜੋਤਿ ਸਮਾਉਣ ਵੇਲੇ 'ਬਾਬਾ ਬਕਾਲੇ' ਦਾ ਸੰਕੇਤ ਕਰ ਕੇ ਜਿਸ ਯੋਗਤਾ, ਸਿਆਣਪ ਤੇ ਦੂਰ-ਦ੍ਰਿਸ਼ਟੀ ਨਾਲ ਗੁਰੂ-ਜੋਤਿ ਦਾ ਅਧਿਕਾਰੀ ਤੇ ਗੁਰੂ-ਸੰਸਥਾ ਦੇ ਨੌਵੇਂ ਵਾਰਸ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਬਣਾਇਆ, ਇਹ ਰਹੱਸ ਵੀ ਸਪਸ਼ਟ ਕਰਦਾ ਹੈ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਬਿਬੇਕ ਬੁੱਧ ਵਾਲੇ ਤੇ ਜਾਗਦੇ ਯੋਧੇ ਸਨ। ਉਹ ਧੀਰਮੱਲੀਆਂ, ਰਾਮਰਾਈਆਂ, ਸੋਢੀਆਂ ਤੇ ਸ਼ਾਹੀ ਏਜੰਟਾਂ ਦੀ ਵਿਰੋਧਤਾ ਤੇ ਵੰਗਾਰਾਂ ਤੋਂ ਸਦਾ ਬੇਮੁਹਤਾਜ ਰਹੇ। ਸਹੀ ਅਰਥਾਂ ਵਿਚ ਇਹ ਸਾਰੀ ਗੁਰੂ-ਕ੍ਰਿਆ ਵੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਵਿਲੱਖਣ ਵਿਸ਼ੇਸ਼ਤਾ ਵਾਲੀ ਸਥਾਪਿਤ ਕਰਦੀ ਹੈ।[੧੩]

ਭਾਈ ਗੁਰਦਾਸ ਜੀ (ਦੂਜੇ) ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਸਰੂਪ ਨੂੰ 'ਅਸਟਮ ਬਲਬੀਰਾ' ਆਖਿਆ ਹੈ, ਜਿਸ ਦਾ ਅਰਥ ਹੈ ਕਿ ਅਠਵੇਂ ਪਾਤਸ਼ਾਹ ਅਧਿਆਤਮਿਕ ਪੱਖੋਂ ਬਹੁਤ ਬਲਵਾਨ ਹਨ:

*ਹਰਿਕਿਸਨ ਭਯੋ ਅਸਟਮ ਬਲਬੀਰਾ। ਜਿਨ ਪਹੁੰਚਿ ਦੇਹਲੀ ਤਜਿਓ ਸਰੀਰਾ।*
*ਬਾਲ ਰੂਪ ਧਰਿ ਸ੍ਵਾਂਗ ਰਚਾਇਓ। ਤਬ ਸਹਿਜੇ ਤਨ ਕੋ ਛੋਡਿ ਸਿਧਾਇਓ।*

*ਇਉਂ ਮੁਗ਼ਲਨਿ ਸੀਸ ਪਰੀ ਬਹੁ ਛਾਰਾ। ਵੈ ਖੁਦ ਪਤਿ ਸੋ ਪਹੁੰਚੇ ਦਰਬਾਰਾ।*
*ਔਰੰਗੇ ਇਹ ਬਾਦ ਰਚਾਇਓ। ਤਿਨ ਅਪਨਾ ਕੁਲ ਸਭ ਨਾਸ ਕਰਾਇਓ।*
*(ਵਾਰ ੪੧-੨੨)*[੧੪]

ਭਾਈ ਨੰਦ ਲਾਲ ਜੀ ਦੀਆਂ ਨਜ਼ਰਾਂ ਵਿਚ:

*"ਗੁਰੂ ਹਰਿਕਿਸ਼ਨ ਆਂ ਹਮਾਂ ਫਜਲੋ ਜ਼ੂਦ।*
*ਹਕਸ਼ ਅਜ਼ ਹਮਾਂ ਖ਼ਾਸਗਾਂ ਬਰ ਸਤੂਦ।*
*ਮਿਆਨਿ ਹੱਕ ਵਓ ਫ਼ਸਾਲ-ਉਲ ਵਰੱਕ। ਵਜੂਦਸ਼ ਹਮਾਂ ਫ਼ਸਲੋ ਅਫ਼ਜਾਲਿ ਹੱਕ।*
*ਹਮਾਂ ਸਾਇਲਿ ਲੁਤਫ਼ਿ ਹੱਕ ਪਰਵਰਸ਼। ਜ਼ਮੀਨੋ ਜ਼ਮਾਂ ਜੁਮਲਾ ਫ਼ਰਮਾ ਬਰਸ਼।*
*ਤੁਫ਼ੈਦਸ਼ ਦੁ ਆਲਮ ਬਵਦ ਕਾਮਯਾਬ। ਅਜ਼ੋ ਗਸ਼ਤਾ ਹਰ ਜ਼ੱਰਰਾ ਖ਼ੁਰਸ਼ੈਦ ਤਾਬ।*[੧੫]

ਅਰਥਾਤ— ਪਿਆਰੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਉਪਮਾ ਅਪਰ ਅਪਾਰ ਹੈ- ਉਹ ਬਖਸ਼ਿਸ਼ਾਂ ਦੇ ਭੰਡਾਰੇ ਤੇ ਦਾਤਾਂ ਵੰਡਣ ਵਾਲੇ ਹਨ। ਧਰਤੀ, ਅਕਾਸ਼, ਸੂਰਜ, ਚੰਦ ਤੇ ਤਾਰਿਆਂ ਦੇ ਮਾਲਕ ਆਪ ਨਿਰੰਕਾਰ ਹਨ। ਜਿਸ 'ਤੇ ਉਨ੍ਹਾਂ ਦੀ ਸੁਵੱਲੀ ਨਜ਼ਰ ਹੋ ਜਾਂਦੀ ਹੈ, ਉਸ ਦੇ ਲੋਕ-ਪਰਲੋਕ ਸੁਧਰ ਜਾਂਦੇ ਹਨ।

'ਮਹਿਮਾ ਪ੍ਰਕਾਸ਼' ਦਾ ਕਰਤਾ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੀ ਉਪਮਾ ਇਨ੍ਹਾਂ ਸ਼ਬਦਾਂ ਵਿਚ ਕਰਦਾ ਹੈ:

*ਮਨ ਇਛਿਆ ਧਰ ਦਰਸਨ ਜੋ ਕਰੇ। ਪਾਏ ਪਦਾਰਥ ਪੂਰੀ ਪਰੇ।*
*ਲੀਲਾ ਸਮੇ ਦਰਸਨ ਜੋ ਕਰੇ। ਅਰਥ ਪਰਮਾਰਥ ਜੋ ਮਨ ਧਰੇ।*
*ਗੁਰ ਅੰਤਰਜਾਮੀ ਸਭ ਕੀ ਜਾਨੇ। ਕਰ ਕਿਰਪਾ ਕਰ ਬਚਨ ਬਖਾਨੇ।*
*ਤਾਤ ਕਾਲ ਪੂਰਨ ਹੋਇ ਆਸ। ਅਦਭੁਤ ਲੀਲਾ ਪਰਮ ਬਿਲਾਸ।*[੧੬]

ਭਾਈ ਸੰਤੋਖ ਸਿੰਘ ਜੀ ਨੇ ਅਠਵੇਂ ਪਾਤਸ਼ਾਹ ਦੀ ਉਸਤਤੀ ਕਰਦਿਆਂ ਲਿਖਿਆ ਹੈ:

*ਸੁੰਦਰ ਸੂਰਤਿ ਮਾਧੁਰੀ ਮੂਰਤਿ, ਪੂਰਤਿ ਕਾਮਨਾ ਸਿਖਯਨ ਕੀ।*
*ਸ਼ਾਂਤੀ ਸਰੂਪ ਧਰੇ ਪ੍ਰਭੁ ਪੂਬ, ਆਠਮ ਦੇਹਿ ਸੁ ਨੌਤਨ ਕੀ।*
*ਜਯੋ ਮਹਿਪਾਲਕ ਪੋਸ਼ਿਸ਼ ਕੋ ਤਜਿ, ਪੈ ਪਹਿਰੈ ਹਿਤ ਭਾਤਨ ਕੀ।*
*ਸ੍ਰੀ ਹਰਿ ਕ੍ਰਿਸ਼ਨ ਤਥਾ ਦੁਤ ਪਾਤ, ਸੰਗਤਿ ਪ੍ਰੀਤਿ ਕਰੇ ਮਨ ਕੀ। ...*
*ਦੁਖ ਹਰਿ ਲੇਤ ਸੁਖ ਬਾਂਛਤ ਕੋ ਦੇਤਿ ਗੁਰ, ਸਤਿਨਾਮ ਹੇਤੁ ਲਾਇ ਚੇਤਨਾ ਚਿਤਾਵਈ।*
*ਮਨ ਕੇ ਬਿਕਾਰ ਨਾਸ ਕਰੇ ਏਕ ਬਾਰ ਗਨ, ਧੀਰਜ ਧਰਮ ਦਯਾ ਗੁਨ ਕੋ ਬਧਾਵਈ।*
*ਸਮਤਾ ਸੰਤੋਖ, ਸੰਤੋਖ ਸਿੰਘ ਰਿਦੇ ਬਾਸ, ਸਿਖੀ ਕੋ ਪ੍ਰਕਾਸ਼ ਨੀਕੋ ਸੁਗਮ ਬਤਾਵਈ।*
*ਜਾਨ ਸਿਖ ਆਪਨੇ ਹਰਤਿ ਤੀਨੋ ਤਾਪ ਨੇ,*
*ਬਿਨਾ ਹੀ ਤਪ ਤਾਪਨੋ ਸੁ ਫਲ ਮਹਾਂ ਪਾਵਈ।*
*(ਸੂਰਜ ਪ੍ਰਕਾਸ਼, ਰਾਸਿ ੧੦:੨੮)*

ਗਿ. ਸੰਤੋਖ ਸਿੰਘ ਆਨੰਦਪੁਰੀ ਨੇ ਬਾਲ ਗੁਰੂ ਦੀ ਅਨੂਪਮ ਸ਼ਖ਼ਸੀਅਤ ਦਾ ਸ਼ਬਦ-ਚਿਤ੍ਰਣ ਇਉਂ ਕੀਤਾ ਹੈ:

*ਸੂਰਜ ਵੱਤ ਝਿਲਮਿਲ ਝਲਕਦਾ, ਚੰਦਰਮਾ ਵੱਤ ਸੀਤਲਾਇ।...*
*ਮੁਸਕਾਏ ਖਿੜੇ ਗੁਲਾਬ ਜਿਉਂ, ਚੌਤਰਫ ਸੁਗੰਧ ਫੈਲਾਇ।*
*ਗੁਰੂ ਜਿਤ ਵੱਲ ਤੱਕੇ ਦਯਾ ਧਾਰ, ਦੁੱਖ ਦਰਿੱਦਰ ਦਰਦ ਵੰਞਾਇ।...*
*ਲਘੂ ਆਯੂ, ਬੁੱਧਿ ਬਲਵਾਨ ਹੈ, ਸਭ ਸੰਗਤ ਸੀਸ ਨਿਵਾਇ।*
*ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ॥*[੧੭]

"ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਪ੍ਰਤੀ 'ਧਿਆਈਐ' ਅਤੇ 'ਡਿਠੇ ਸਭਿ ਦੁਖਿ ਜਾਇ' ਦੋ ਪਦ ਜੋੜ ਕੇ ਉਨ੍ਹਾਂ ਦੀ ਬਲਬੀਰ ਤੇ ਸਿਰਜਨਾਤਮਿਕ ਸ਼ਖ਼ਸੀਅਤ ਦੀ ਜੋ ਮਹਿਮਾ ਗਾਇਨ ਕੀਤੀ ਹੈ, ਜੇ ਸਮੁੱਚੀ ਮਾਨਸ ਜਾਤਿ ਉਸ ਮਹਿਮਾ ਗਾਇਨ ਵਿਚ ਇਕ-ਸੁਰ ਹੋ ਸਕੇ ਤਾਂ ਨਿਸਚੇ ਹੀ 'ਸਭਿ ਦੁਖਿ' ਜਾਣਗੇ। ਸਭ ਦੁਖ ਜਾਣ ਨਾਲ ਹੀ ਸੁਖ, ਸਹਿਜ ਤੇ ਅਨੰਦ ਦੀ ਪ੍ਰਾਪਤੀ ਹੋਵੇਗੀ। ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਦਰਸ਼ਨ-ਦੀਦਾਰ ਸੁਖ, ਸਹਿਜ ਤੇ ਅਨੰਦ ਪ੍ਰਾਪਤੀ ਦਾ ਵੀ ਦਰਸ਼ਨ ਦੀਦਾਰ ਹੈ।"[੧੮]

## *ਪਦ-ਟਿੱਪਣੀਆਂ ਅਤੇ ਹਵਾਲੇ:*


*੧. ਸਤਿਬੀਰ ਸਿੰਘ, ਸਾਡਾ ਇਤਿਹਾਸ, ਜਲੰਧਰ-ਨਿਊ ਬੁੱਕ ਕੰਪਨੀ, ਛੇਵੀਂ ਐਡੀਸ਼ਨ ੧੯੮੮. ਪੰਨਾ ੩੦੧.*
*੨. ਵੇਖੋ ਹਵਾਲਾ: ਉਹੀ, ਪੰਨਾ ੨੯੭.*
*੩. ਸਚਖੰਡ ਪੱਤਰ, ਅਗਸਤ ੧੯੮੩, ਪੰਨਾ ੧੯-੨੦.*
*੪. ਸਿੱਖ ਇਤਿਹਾਸ, ਭਾਗ ਪਹਿਲਾ, ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ, ਪੰਨਾ ੨੮੭.*
*੫. ਸਚਖੰਡ ਪੱਤਰ, ਜੁਲਾਈ, ੧੯੮੬, ਪੰਨਾ ੧੬.*
*੬. ਉਹੀ, ਅਕਤੂਬਰ/ਨਵੰਬਰ, ੧੯੯੭, ਪੰਨਾ ੨੬-੨੭.*
*੭. ਵੇਖੋ ਹਵਾਲਾ: ਉਹੀ, ਸਤੰਬਰ ੧੯੭੦, ਪੰਨਾ ੫੦.*
੮. *The Gospel of the Guru Granth Sahib, Madras- The Theosophical Publishing House, 1968, p.xci.*
*੯. ਗੁਰਮਤਿ ਪ੍ਰਕਾਸ਼, ਸਤੰਬਰ ੧੯੭੦, ਪੰਨਾ ੫੦-੫੧.*
*੧੦. ਉਹੀ, ਜੁਲਾਈ ੨੦੦੮, ਪੰਨਾ ੧੪.*
*੧੧. ਸਚਖੰਡ ਪੱਤਰ, ਜੂਨ ੨੦੦੪, ਪੰਨਾ ੯.*
*੧੨. ਗੁਰਮਤਿ ਪ੍ਰਕਾਸ਼, ਜੁਲਾਈ ੨੦੦੮, ਪੰਨਾ ੧੬.*
*੧੩. ਉਹੀ, ਪੰਨੇ ੧੦-੧੨.*
*੧੪. ਵੇਖੋ ਹਵਾਲਾ: ਸਾਡਾ ਇਤਿਹਾਸ, ਪੰਨਾ ੩੦੭.*

*੧੫. ਸਚਖੰਡ ਪੱਤਰ, ਅਗਸਤ ੧੯੮੩, ਪੰਨਾ ੪੯.*
*੧੬. ਵੇਖੋ ਹਵਾਲਾ: ਉਹੀ, ਅਕਤੂਬਰ ੧੯੮੧, ਪੰਨਾ ੪੦.*
*੧੭. ਵੇਖੋ ਹਵਾਲਾ: ਉਹੀ, ਪੰਨਾ ੪੪.*
*੧੮. ਪ੍ਰੋ. ਜੋਗਿੰਦਰ ਸਿੰਘ, ਉਹੀ, ਜੁਲਾਈ, ੧੯੮੬, ਪੰਨਾ ੧੮.*

---

## ਗੌਰਵਮਈ ਢਾਡੀ ਪਰੰਪਰਾ

*(ਸਫ਼ਾ ੨੫ ਦਾ ਬਾਕੀ ਹਿੱਸਾ)*

ਬਣਾਇਆ ਜਾਂਦਾ ਹੈ। ਅਸਲ ਵਿਚ ਵਾਰ ਦਾ ਮਕਸਦ ਸਰੋਤੇ ਦੇ ਦਿਲ 'ਤੇ ਸਥਾਈ ਤੇ ਡੂੰਘਾ ਅਸਰ ਛੱਡਣਾ ਹੁੰਦਾ ਹੈ। ਵਾਰਾਂ ਦੀ ਸ਼ਬਦਾਵਲੀ ਠੇਠ ਪੰਜਾਬੀ, ਗੁਰਬਾਣੀ 'ਤੇ ਆਧਾਰਿਤ ਅਤੇ 'ਨਿਹੰਗ ਸਿੰਘਾਂ ਦੇ ਬੋਲਿਆਂ' ਨਾਲ ਮਿਲਦੀ-ਜੁਲਦੀ ਹੁੰਦੀ ਹੈ। ਇਨ੍ਹਾਂ ਵਿਚ ਔਖੇ ਸ਼ਬਦਾਂ ਦੀ ਵਰਤੋਂ ਤੋਂ ਅਕਸਰ ਗੁਰੇਜ਼ ਕੀਤਾ ਜਾਂਦਾ ਹੈ । ਵਾਰਾਂ ਵਿਚ ਆਉਣ ਵਾਲੇ ਇਤਿਹਾਸਕ ਹਵਾਲਿਆਂ ਨੂੰ ਸਮਝਾਉਣ ਲਈ ਢਾਡੀ ਸਿੰਘ ਆਪਣੇ ਗਿਆਨ ਨੂੰ ਵਾਰਤਕ ਦੇ ਰੂਪ ਵਿਚ ਪੇਸ਼ ਕਰਦੇ ਹਨ। ਢਾਡੀ ਸਿੰਘ ਦੀ ਆਵਾਜ਼ ਵਿਚਲੀ ਗੜਕ ਅਤੇ ਉਸ ਦੀ ਜਾਣਕਾਰੀ ਸਰੋਤੇ ਨੂੰ ਬੰਨ੍ਹੀ ਰੱਖਦੀ ਹੈ।

ਅਜੋਕੇ ਯੁੱਗ ਅੰਦਰ ਢਾਡੀ ਕਲਾ ਵਿਚ ਕਾਫੀ ਤਬਦੀਲੀਆਂ ਵੀ ਆਈਆਂ ਹਨ। ਪਹਿਲਾਂ ਢਾਡੀ ਢੱਡ ਅਤੇ ਸਾਰੰਗੀ ਦੀ ਵਰਤੋਂ ਕਰਿਆ ਕਰਦੇ ਸਨ। ਅੱਜਕਲ੍ਹ ਤਾਂ ਕਈ ਜਥੇ 'ਸਿੰਥੇਸਾਈਜ਼ਰ' ਬੈਂਜੋ ਆਦਿ ਸਾਜ਼ਾਂ ਦੀ ਵਰਤੋਂ ਵੀ ਕਰਨ ਲੱਗੇ ਹਨ। ਕਈ ਬੀਬੀਆਂ ਦੇ ਜਥੇ ਵੀ ਇਸ ਖੇਤਰ ਵਿਚ ਆਏ ਹਨ। ਢਾਡੀ ਜਥਿਆਂ ਦੀਆਂ ਕੈਸੇਟਾਂ ਵੀ ਰਿਲੀਜ਼ ਹੋਣ ਲੱਗੀਆਂ ਹਨ। ਪਰ ਜਿਸ ਤਰ੍ਹਾਂ ਲੋੜੀਂਦੀ ਜਾਗਰੂਕਤਾ ਅਤੇ ਸਾਂਭ-ਸੰਭਾਲ ਦੀ ਘਾਟ ਨਾਲ ਕੀਮਤੀ ਤੋਂ ਕੀਮਤੀ ਸ਼ੈਅ 'ਤੇ ਵੀ ਸਮੇਂ ਦੀ ਕੁਰੱਖ਼ਤ ਗਰਦ ਜੰਮਣੀ ਅਰੰਭ ਹੋ ਜਾਂਦੀ ਹੈ, ਢਾਡੀ ਪਰੰਪਰਾ ਵੀ ਇਸ ਸਮੇਂ ਅਨਿਸ਼ਚਤਤਾ ਅਤੇ ਅਣਗੌਲੇਪਣ ਦੇ ਭਵਜਲ ਅੰਦਰ ਗੋਤੇ ਖਾਂਦੀ ਵਿਖਾਈ ਦਿੰਦੀ ਹੈ। ਮੀਡੀਏ ਦੀ ਸਰਦਾਰੀ ਦੇ ਦਿਨਾਂ ਵਿਚ 'ਚਲੰਤ' ਕਿਸਮ ਦੀ ਗਾਇਕੀ ਨੂੰ ਪੰਜਾਬੀ ਸੱਭਿਆਚਾਰ ਦੇ ਨਾਮ ਹੇਠ ਵੇਚਿਆ ਜਾ ਰਿਹਾ ਹੈ ਅਤੇ 'ਦੋ ਚਾਰ ਸੁਰਾਂ ਸਿੱਖ ਕੇ ਗਾਇਕ ਬਣੇ' ਹੀ 'ਤਾਨਸੈਨ' ਬਣੇ ਫਿਰਦੇ ਹਨ ਜਦਕਿ ਅਮੀਰ ਤੇ ਦੁਰਲੱਭ ਢਾਡੀ ਵਿਰਸਾ ਇਧਰ-ਉਧਰ ਰੁਲ਼ ਰਿਹਾ ਹੈ। ਪਾਵਨ ਗੁਰਬਾਣੀ ਵਿਚ ਵੀ ਇਸ ਕਲਾ ਦਾ ਜ਼ਿਕਰ ਵਾਰ-ਵਾਰ ਆਉਂਦਾ ਹੈ:

*ਹਉ ਢਾਢੀ ਵੇਕਾਰੁ ਕਾਰੈ ਲਾਇਆ॥ ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥*
*ਢਾਢੀ ਸਚੈ ਮਹਲਿ ਖਸਮਿ ਬੁਲਾਇਆ॥ ਸਚੀ ਸਿਫਤਿ ਸਾਲਾਹ ਕਪੜਾ ਪਾਇਆ॥*
*(ਪੰਨਾ ੧੫੦)*

# ਜਿਨੀ ਸਚੁ ਪਛਾਣਿਆ: ਸੱਯਦ ਪੀਰ ਬੁੱਧੂ ਸ਼ਾਹ ਜੀ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸਿੱਖ ਧਰਮ ਅਤੇ ਇਸ ਦੇ 'ਨਿਰਮਲ ਪੰਥ' ਉੱਤੇ ਸਾਬਤ ਕਦਮੀ, ਪੂਰੀ ਦ੍ਰਿੜ੍ਹਤਾ, ਅਹਿੱਲ ਅਤੇ ਅਡਿੱਗ ਵਿਸ਼ਵਾਸ ਨਾਲ ਚੱਲਣ ਵਾਲੇ ਮਹਾਨ ਸ਼ਹੀਦਾਂ, ਯੋਧਿਆਂ, ਸੰਤਾਂ, ਮਹਾਂਪੁਰਸ਼ਾਂ, ਮਰਜੀਵੜਿਆਂ ਨੇ ਸੰਸਾਰ ਧਰਮਾਂ ਅਤੇ ਸੰਸਾਰ ਇਤਿਹਾਸ ਵਿਚ ਨਵੇਂ ਅਤੇ ਨਿਵੇਕਲੇ ਸੁਨਹਿਰੀ ਪੰਨੇ ਜੋੜ ਦਿੱਤੇ ਹਨ। ਸੰਸਾਰ ਨੂੰ ਰੱਬੀ ਏਕਤਾ, ਮਨੁੱਖੀ ਬਰਾਬਰੀ, ਮਨੁੱਖੀ ਅਧਿਕਾਰਾਂ ਦੀ ਰਾਖੀ, ਸਾਂਝੀਵਾਲਤਾ, ਸਹਿਨਸ਼ੀਲਤਾ, ਨਿਜ-ਸੁਆਰਥ ਨੂੰ ਤਿਆਗ ਕੇ ਪਰਮਾਰਥ ਲਈ ਜਿਉਣ ਦੀ ਜੁਗਤ, ਜਾਤ-ਪਾਤ ਅਤੇ ਊਚ-ਨੀਚ ਦੇ ਭੇਦ-ਭਾਵ ਨੂੰ ਮੁੱਢੋਂ ਹੀ ਰੱਦ ਕਰਕੇ "ਏਕੁ ਪਿਤਾ ਏਕਸ ਕੇ ਹਮ ਬਾਰਿਕ" (੬੧੧) ਅਤੇ "ਤੂੰ ਸਾਝਾ ਸਾਹਿਬੁ ਬਾਪੁ ਹਮਾਰਾ" (੯੭) ਦਾ ਮਹਾਨ ਅਦੁੱਤੀ, ਨਿਰਾਲਾ ਅਤੇ ਨਵੀਨਤਮ ਉਪਦੇਸ਼ ਦੇਣ ਵਾਲਾ ਹੈ ਸਿੱਖ ਧਰਮ। ੧੭ਵੀਂ ਸਦੀ ਦੇ "ਬਚਨ ਕੇ ਬਲੀ" ਮਹਾਨ ਸੂਫੀ ਫਕੀਰ ਸੱਯਦ ਪੀਰ ਬੁੱਧੂ ਸ਼ਾਹ, ਜਿਨ੍ਹਾਂ ਨੇ ਸੱਚ ਨੂੰ ਪਛਾਣਿਆ ਅਤੇ ਉਸ 'ਤੇ ਸਾਬਤ ਕਦਮੀ ਪਹਿਰਾ ਦਿੱਤਾ ਅਤੇ ਸ਼ਹੀਦੀ ਵੀ ਪਾਈ, ਬਾਰੇ ਵਿਚਾਰ ਕਰ ਰਹੇ ਹਾਂ।

ਭੰਗਾਣੀ ਅਤੇ ਨਦੌਣ ਦੀਆਂ ਜੰਗਾਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਵਿਚ ਇਕ ਪਾਸੇ ਖਾਲਸਾਈ ਫੌਜਾਂ ਅਤੇ ਦੂਜੇ ਪਾਸੇ ਪਹਾੜੀ ਹਿੰਦੂ ਰਾਜਿਆਂ ਅਤੇ ਮੁਗ਼ਲ ਫੌਜਾਂ ਦੀ ਸਾਂਝੀ ਕਮਾਨ ਦਰਮਿਆਨ ਹੋਏ ਯੁੱਧਾਂ ਸਮੇਂ ਦਸਮੇਸ਼ ਜੀ ਦੇ ਆਦੇਸ਼ ਅਨੁਸਾਰ ਆਪਣੇ ਜ਼ਖ਼ਮੀਆਂ ਵਾਂਗ ਹੀ ਦੁਸ਼ਮਣ ਦੀਆਂ ਫੌਜਾਂ ਦੇ ਸਿਪਾਹੀਆਂ ਦੀ ਮਲ੍ਹਮ ਪੱਟੀ ਕਰਨਾ ਅਤੇ ਸੇਵਾ-ਸੰਭਾਲ ਕਰਨੀ। ਇਸੇ ਤਰ੍ਹਾਂ ੧੭੦੪ ਈ: ਦੇ ਦਸਮੇਸ਼ ਜੀ ਦੀ ਅਗਵਾਈ ਵਿਚ ਖਾਲਸਾਈ ਫੌਜਾਂ ਤੇ ਮੁਗ਼ਲਾਂ ਅਤੇ ਬਾਈਧਾਰ ਦੇ ਹਿੰਦੂ ਰਾਜਿਆਂ ਦੀਆਂ ਸ਼ਾਹੀ ਫੌਜਾਂ ਦੀ ਸਾਂਝੀ ਕਮਾਨ ਵਿਚਕਾਰ ਹੋਏ ਯੁੱਧ ਵਿਚ ਦਸਮੇਸ਼ ਜੀ ਦੀ ਭਾਵਨਾ ਅਤੇ ਗੁਰਮਤਿ ਸਿਧਾਂਤ ਅਨੁਸਾਰ ਦੁਸ਼ਮਣ ਫੌਜਾਂ ਦੇ ਜ਼ਖ਼ਮੀਆਂ ਦੀ ਭਾਈ ਘਨ੍ਹਈਆ ਜੀ ਵੱਲੋਂ ਜਲ-ਪਾਣੀ ਦੀ ਸੇਵਾ ਅਤੇ ਮਲ੍ਹਮ ਪੱਟੀ ਕਰਨਾ, ਦੁਨੀਆਂ ਦੇ ਜੰਗਾਂ-ਯੁੱਧਾਂ ਦੇ ਇਤਿਹਾਸ ਵਿਚ ਬਿਲਕੁਲ ਨਿਰਾਲਾ ਅਤੇ ਅਸਚਰਜਤਾ ਵਾਲਾ ਵਰਤਾਰਾ ਸੀ, ਪਰੰਤੂ ਹੈ ਇਹ ਗੁਰਮਤਿ ਸਿਧਾਂਤ "*ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ*" (੬੭੧) ਅਨੁਸਾਰ ਹੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਅਤਿ ਭਿਹਾਵਲੇ ਸਮੇਂ "ਉੱਚ ਕਾ ਪੀਰ" ਕਹਿ ਕੇ ਆਪਣੇ ਮੋਢਿਆਂ ਉੱਤੇ ਚੁੱਕ ਕੇ ਲਿਜਾਣ ਵਾਲੇ "ਗ਼ਨੀ ਖਾਂ ਅਤੇ ਨਬੀ ਖਾਂ" ਵੀ ਮੁਸਲਮਾਨ

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਹੀ ਸਨ। ਦਸਮੇਸ਼ ਪਿਤਾ ਦੀ ਆਓ ਭਗਤ ਅਤੇ ਟਹਿਲ-ਸੇਵਾ ਕਰਨ ਵਾਲਾ ਰਾਏ ਕੱਲ੍ਹਾ ਵੀ ਮੁਸਲਮਾਨ ਅਹਿਲਕਾਰ ਸੀ ਅਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਖ਼ਬਰ ਲਿਆ ਕੇ ਗੁਰੂ ਸਾਹਿਬ ਤੀਕ ਪਹੁੰਚਾਉਣ ਵਾਲਾ ਨੂਰਾ ਮਾਹੀ ਵੀ ਮੁਸਲਮਾਨ ਸੀ। ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨੋਂ ਸੂਬੇਦਾਰ ਵਜ਼ੀਰ ਖਾਨ ਨੂੰ ਵਰਜਣ ਵਾਲਾ ਮਲੇਰਕੋਟਲੇ ਦਾ ਨਵਾਬ ਮੁਹੰਮਦ ਸ਼ੇਰ ਖਾਨ ਵੀ ਮੁਸਲਮਾਨ ਨਵਾਬ ਸੀ ਅਤੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਵਿਰੁੱਧ ਸਖ਼ਤ ਵਿਰੋਧ ਕਰਦਿਆਂ ਆਪਣੇ ਸੀਨੇ ਵਿਚ ਖੰਜਰ ਖੋਭ ਕੇ ਆਪਣੇ ਪ੍ਰਾਣਾਂ ਦੀ ਆਹੂਤੀ ਦੇਣ ਵਾਲੀ ਬੇਗ਼ਮ ਜੈਨਬ-ਨਿਸਾਂ ਵੀ ਮੁਸਲਮਾਨ ਬੇਗਮ ਸੀ। ਇਸ ਤਰ੍ਹਾਂ ਅਜਿਹੇ ਮੁਸਲਮਾਨ ਮਰਦਾਂ ਅਤੇ ਇਸਤਰੀਆਂ ਦੀ ਲੰਮੀ ਲੜੀ ਹੈ, ਜਿਨ੍ਹਾਂ ਨੇ 'ਸੱਚ' ਪਛਾਣਿਆਂ ਅਤੇ ਆਪਣੀ ਜਾਨ-ਮਾਲ ਅਤੇ ਬਾਲ-ਬੱਚੇ ਦੀ ਪਰਵਾਹ ਨਾਂਹ ਕਰਦਿਆਂ ਜ਼ੁਲਮ ਵਿਰੁੱਧ ਆਵਾਜ਼ ਬੁਲੰਦ ਕੀਤੀ ਅਤੇ ਗੁਰੂ ਜੀ ਦਾ ਸਾਥ ਦਿੰਦਿਆਂ ਮਹਾਨ ਕੁਰਬਾਨੀਆਂ ਕੀਤੀਆਂ।

ਸੱਯਦ ਪੀਰ ਬੁੱਧੂ ਸ਼ਾਹ ਅਜੋਕੇ ਸਮੇਂ ਹਰਿਆਣੇ ਦੇ ਜ਼ਿਲ੍ਹਾ ਅੰਬਾਲਾ ਦੇ ਕਸਬੇ ਸਢੌਰਾ, ਜਿਸ ਨੂੰ ਪਹਿਲਾਂ "ਸਾਧਵਾੜਾ" ਵੀ ਕਿਹਾ ਜਾਂਦਾ ਸੀ, ਦਾ ਵਸਨੀਕ ਸੀ। ਫਕੀਰ ਕਮਲੇਸ਼ ਸ਼ਾਹ ਅਤੇ ਭਗਤ ਸਧਨਾਂ ਜੀ ਵੀ ਇਸ ਨਗਰ ਸਢੌਰਾ ਵਿਖੇ ਹੀ ਬਿਰਾਜਦੇ ਰਹੇ ਹਨ। ਉਨ੍ਹਾਂ ਦਾ ਜਨਮ ਸਢੌਰੇ ਦੇ ਰੱਜੇ-ਪੁੱਜੇ ਪਰਵਾਰ ਵਿਚ ਮਸ਼ਹੂਰ ਮੌਲਾਣਾ ਸੱਯਦ ਗ਼ੁਲਾਮ ਸ਼ਾਹ ਦੇ ਘਰ ੧੩ ਜੂਨ, ੧੬੪੭ ਈ: ਵਿਚ ਹੋਇਆ ਸੀ। ਸੱਯਦ ਗ਼ੁਲਾਮ ਸ਼ਾਹ ਦਾ ਸੰਬੰਧ ਵੰਸ਼ਜ਼ ਤੌਰ 'ਤੇ ਸਮੇਂ ਦੇ ਮਹਾਨ ਫ਼ਕੀਰ ਨਿਜਾਮਉਦੀਨ ਔਲੀਆ ਨਾਲ ਜਾ ਜੁੜਦਾ ਹੈ। ਔਲੀਆ ਜੀ ਦਾ ਦੇਹਾਂਤ ੧੬੨੫ ਈ: ਵਿਚ ਹੋਇਆ। ਮਹਾਨ ਫਕੀਰ ਨਿਜਾਮਉਦੀਨ ਔਲੀਆ ਬਾਰੇ ਮੌਖਿਕ ਇਤਿਹਾਸ ਅਨੁਸਾਰ ਕਿਹਾ ਜਾਂਦਾ ਹੈ ਕਿ ਜਦੋਂ ਉਹ ਸ੍ਰੀ ਅੰਮ੍ਰਿਤਸਰ ਸਾਹਿਬ, ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਆਏ ਤਾਂ ਉਨ੍ਹਾਂ ਨੇ ਉੱਥੋਂ ਦਾ ਰਮਣੀਕ ਮਾਹੌਲ, ਅੰਮ੍ਰਿਤ ਸਰੋਵਰ, ਸ੍ਰੀ ਦਰਬਾਰ ਸਾਹਿਬ ਦੀ ਸ਼ਾਨ, ਗੁਰਬਾਣੀ ਦਾ ਕਥਾ/ਕੀਰਤਨ ਸਹਿਜਤਾ ਅਤੇ ਸਾਂਝੀਵਾਲਤਾ ਵੇਖ ਸੁਣ ਕੇ ਗੁਰਬਾਣੀ ਦੇ ਸੱਚ ਅਤੇ ਰਹੱਸ ਨੂੰ ਸਮਝ ਕੇ ਆਖਿਆ ਸੀ ਕਿ ਜਿਸ ਦਿਨ ਦੁਨੀਆਂ ਦੇ ਬੰਦੇ ਸਿਆਣੇ ਹੋ ਜਾਣਗੇ ਤਾਂ ਦੁਨੀਆਂ ਦਾ ਇਕ ਧਰਮ, ਇਕ ਧਾਰਮਿਕ ਗ੍ਰੰਥ ਅਤੇ ਇਕ ਧਾਰਮਿਕ ਕੇਂਦਰੀ ਸਥਾਨ ਹੋਵੇਗਾ। ਉਹ ਧਰਮ, ਸਿੱਖ ਧਰਮ ਹੋਵੇਗਾ ਅਤੇ ਧਾਰਮਿਕ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਕੇਂਦਰੀ ਧਾਰਮਿਕ ਸਥਾਨ ਸ੍ਰੀ ਹਰਿਮੰਦਰ ਸਾਹਿਬ ਹੋਵੇਗਾ। ਪੀਰ ਬੁੱਧੂ ਸ਼ਾਹ ਰੱਬੀ ਰੰਗ ਵਿਚ ਰੰਗਿਆ ਮਸਤ ਦੀਵਾਨਾ ਫਕੀਰ ਸੀ। ਭਗਤੀ ਕਰਦਿਆਂ ਉਹ ਪਰਮਾਤਮਾ ਨਾਲ ਮਿਲਾਪ ਲਈ ਉਤਸੁਕ ਅਤੇ ਅਭਿਲਾਸ਼ੀ ਸੀ। ਭਾਵੇਂ ਅਕੀਦੇ ਕਰਕੇ ਉਹ ਮੁਸਲਮਾਨ ਫਕੀਰ ਸੀ ਪਰੰਤੂ ਇਸਲਾਮ ਵਿਚ ਆਈ ਅੰਨ੍ਹੀ ਕੱਟੜਤਾ, ਇਸਲਾਮੀ ਰਾਜ ਵੱਲੀਂ ਆਪਣੀ ਹੀ ਪਰਜਾ ਖਾਸ ਕਰਕੇ ਹਿੰਦੂਆਂ ਉੱਤੇ ਕੀਤੇ ਜਾ ਰਹੇ ਜਬਰ, ਜ਼ੁਲਮ, ਕਤਲੇਆਮ,

ਜਬਰੀ ਧਰਮ ਤਬਦੀਲੀ ਦੇ ਹੱਕ ਵਿਚ ਨਹੀਂ ਸੀ। ਪੀਰ ਬੁੱਧੂ ਸ਼ਾਹ ਦੇ ਮੁਰੀਦਾਂ ਵਿਚ ਹਿੰਦੂ ਅਤੇ ਮੁਸਲਮਾਨ ਦੋਵੇਂ ਅਕੀਦਿਆਂ ਵਾਲੇ ਲੋਕ ਸਨ।

ਪੀਰ ਬੁੱਧੂ ਸ਼ਾਹ ਜੀ ਦਾ ਅਸਲ ਨਾਂ ਸੱਯਦ ਸ਼ਾਹ ਬਦਰੁੱਦੀਨ ਸੀ। ਸਢੌਰਾ ਉਸ ਵੇਲੇ ਮੁਸਲਮਾਨਾਂ ਦਾ ਗੜ੍ਹ ਸੀ। ਹੁਣ ਇਹ ਨਗਰ ਹਰਿਆਣਾ ਰਾਜ ਦੀ ਤਹਿਸੀਲ ਨਾਰਾਇਣਗੜ੍ਹ ਵਿਚ ਹੈ ਅਤੇ ਦਸਮੇਸ਼ ਜੀ ਦੀ ਵਸਾਈ ਨਗਰੀ ਪਾਉਂਟਾ ਸਾਹਿਬ ਤੋਂ ਨਜ਼ਦੀਕ ਹੈ। ਗ੍ਰਹਿਸਤੀ ਹੋਣ ਦੇ ਬਾਵਜੂਦ ਪੀਰ ਜੀ ਦੀ ਬਿਰਤੀ ਡੂੰਘੇ ਅਧਿਆਤਮਕ ਰੰਗ ਵਿਚ ਰੰਗੀ ਹੋਈ ਸੀ। ਆਪ ਸਹੀ ਅਰਥਾਂ ਵਿਚ ਧਾਰਮਿਕ ਭਾਵਨਾ ਵਾਲੇ ਅਤੇ ਖ਼ੁਦਾ ਦੇ ਰਾਹ ਦੇ ਮੁਤਲਾਸੀ ਸਨ। ਹਰ ਵੇਲੇ ਖ਼ੁਦਾ ਦੀ ਬੰਦਗੀ ਵਿਚ ਰਹਿਣ ਕਰਕੇ ਇਲਾਕੇ ਦੇ ਲੋਕਾਂ ਵਿਚ ਪੀਰ ਜੀ ਵਜੋਂ ਆਪ ਦੀ ਮਾਨਤਾ ਸਥਾਪਤ ਹੋ ਚੁੱਕੀ ਸੀ। ਹਮੇਸ਼ਾਂ ਹੀ ਰੱਬੀ ਰੰਗ ਵਿਚ ਮਸਤ ਦੀਵਾਨਿਆਂ ਵਾਂਗ ਵਿਚਰਦੇ ਰਹਿਣ ਕਰਕੇ ਲੋਕ ਉਨ੍ਹਾਂ ਨੂੰ ਬੁੱਧੂ ਵੀ ਕਹਿੰਦੇ ਸਨ। ਅਕਾਲ ਪੁਰਖ ਨਾਲ ਓਤ-ਪੋਤ ਲੋਕਾਂ ਬਾਰੇ ਹਮੇਸ਼ਾਂ ਹੀ ਸੰਸਾਰ ਨੂੰ ਇਸੇ ਤਰ੍ਹਾਂ ਦੇ ਭੁਲੇਖੇ ਹੀ ਪੈਂਦੇ ਰਹੇ ਹਨ। ਕਾਜੀਆਂ ਅਤੇ ਮੌਲਾਣਿਆਂ ਦੇ ਵਰਗ ਵਿੱਚੋਂ ਸੱਯਦਾਂ ਦਾ ਇਸਲਾਮ ਵਿਚ ਬਹੁਤ ਸਤਿਕਾਰ ਸੀ। ਮੁਸਲਮਾਨ ਬਾਦਸ਼ਾਹਾਂ ਦੇ ਹਾਥੀਆਂ ਦੇ ਮਹਾਵਤ ਸੱਯਦ ਇਸ ਕਰਕੇ ਹੀ ਹੁੰਦੇ ਸਨ ਕਿਉਂਕਿ ਉਹ ਪਾਕ-ਪਵਿੱਤਰ ਅਤੇ ਖ਼ੁਦਾ ਦੇ ਬੰਦੇ ਸਮਝੇ ਜਾਂਦੇ ਸਨ ਅਤੇ ਮੁਸਲਮਾਨ ਬਾਦਸ਼ਾਹ ਵੱਲ ਪਿੱਠ ਕਰਕੇ ਕੇਵਲ ਉਹ ਹੀ ਬੈਠ ਸਕਦੇ ਹਨ। ਪੀਰ ਜੀ ਉੱਤੇ ਭਗਤ ਕਬੀਰ ਜੀ ਦਾ ਇਹ ਪਾਵਨ ਸ਼ਬਦ ਪੂਰਾ ਢੁੱਕਦਾ ਹੈ:

*ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ ਲਉਗ ਸੁਪਾਰੀ॥*
*ਸੰਤਹੁ ਬਨਜਿਆ ਨਾਮੁ ਗੋਬਿਦ ਕਾ ਐਸੀ ਖੇਪ ਹਮਾਰੀ॥* *(ਪੰਨਾ ੧੧੨੩)*

੧੬੮੫ ਈ: ਵਿਚ ਨਾਹਨ ਦੇ ਰਾਜੇ ਮੇਦਨੀ ਪ੍ਰਕਾਸ਼ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਬੇਨਤੀ ਕਰਕੇ ਆਪਣੀ ਸਹਾਇਤਾ ਲਈ ਬੁਲਾਇਆ। ਗੁਰੂ ਜੀ ਨੇ ਰਾਜੇ ਤੋਂ ਜ਼ਮੀਨ ਮੁੱਲ ਲੈ ਕੇ ਜਮਨਾ ਦੇ ਕਿਨਾਰੇ ਇਕ ਕਿਲ੍ਹਾ ਬਣਵਾਇਆ। ਇਸ ਦਾ ਨਾਂ ਪਾਂਵਟਾ (ਅਜੋਕਾ ਪਾਉਂਟਾ ਸਾਹਿਬ) ਰੱਖਿਆ ਗਿਆ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

*ਪਾਂਵ ਟਿਕਯੋ ਸਤਿਗੁਰੂ ਕੋ ਅਨੰਦਪੁਰ ਤੇ ਆਇ।*
*ਨਾਮ ਧਰਯੋ ਇਸ ਪਾਂਵਟਾ ਸਭ ਦੇਸਨ ਪ੍ਰਗਟਾਇ।* *(ਗੁਰਪ੍ਰਤਾਪ ਸੂਰਜ ਗ੍ਰੰਥ)*

ਇਸ ਅਸਥਾਨ ਉੱਤੇ ਗੁਰੂ ਜੀ ਕੋਲ ਦੂਰੋਂ-ਦੂਰੋਂ ਸੰਸਕ੍ਰਿਤ, ਉਰਦੂ, ਫ਼ਾਰਸੀ, ਬ੍ਰਜ ਭਾਸ਼ਾ ਅਤੇ ਪੰਜਾਬੀ ਦੇ ਵਿਦਵਾਨ ਸੱਜਣ ਅਤੇ ਪ੍ਰਸਿੱਧ ਕਵੀ ਆ ਕੇ ਰਹਿਣ ਲੱਗ ਪਏ। ਜਮਨਾ ਦੇ ਕਿਨਾਰੇ ਕਵੀ ਦਰਬਾਰ ਹੁੰਦੇ ਸਨ। ਮਾਨੋ ਇਸ ਧਰਤੀ ਨੂੰ ਭਾਗ ਲੱਗ ਗਏ। ਗੁਰ ਫ਼ਰਮਾਨ ਹੈ— *"ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ॥ ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥*

(੩੧੦) ਤਥਾ "ਧੰਨੁ ਸੁ ਥਾਨੁ ਬਸੰਤ ਧੰਨੁ ਜਹ ਜਪੀਐ ਨਾਮੁ॥ ਕਥਾ ਕੀਰਤਨੁ ਹਰਿ ਅਤਿ ਘਨਾ ਸੁਖ ਸਹਜ ਬਿਸ੍ਰਾਮੁ॥" (੮੧੬) ਬਹੁਤ ਸਾਰਾ ਸਾਹਿਤ ਇਥੇ ਰਚਿਆ ਗਿਆ। ਸਤਿਗੁਰਾਂ ਦੀ ਕਥਾ-ਵਖਿਆਨ ਅਤੇ ਆਤਮ-ਪਰਮਾਤਮਾ ਬਾਰੇ ਰਹੱਸਮਈ ਬਾਤਾਂ ਸੁਣ ਕੇ ਸੰਗਤਾਂ ਅੰਦਰ ਅਨੰਦ-ਮੰਗਲ ਬਣਿਆ ਹੋਇਆ ਸੀ। ਗੁਰ-ਫ਼ਰਮਾਨ ਹੈ:

*ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ॥*
*ਕਥਾ ਕੀਰਤਨੁ ਆਨੰਦ ਮੰਗਲ ਧੁਨਿ ਪੂਰਿ ਰਹੀ ਦਿਨਸੁ ਅਰੁ ਰਾਤਿ॥*

*(ਪੰਨਾ ੮੨੦)*

ਪੀਰ ਬੁੱਧੂ ਸ਼ਾਹ ਜੀ ਅੰਦਰ ਖੁਦਾ ਨੂੰ ਮਿਲਣ ਦੀ ਸੱਚੀ ਅਤੇ ਤੀਬਰ ਤਾਂਘ ਲੱਗੀ ਹੋਈ ਸੀ ਕਿਉਂਕਿ ਪੀਰ ਬੁੱਧੂ ਸ਼ਾਹ ਆਪਣੀ ਪਾਕੀਜ਼ਗੀ ਅਤੇ ਭਗਤੀ ਦੇ ਬਾਵਜੂਦ ਅਜੇ ਅੱਲ੍ਹਾ ਪਾਕ ਨਾਲ ਮੁਕੰਮਲ ਮੇਲ-ਮਿਲਾਪ ਤੇ ਇਕਮਿਕ ਹੋਣ ਦੇ ਇੱਛਾਵਾਨ ਸੀ। ਇਸ ਇੱਛਾ ਦੀ ਪੂਰਤੀ ਲਈ ਮਹਾਂਪੁਰਖਾਂ ਦੀ ਸੰਗਤ ਦੀ ਚਾਹਨਾ ਵੀ ਉਨ੍ਹਾਂ ਨੂੰ ਰਹਿੰਦੀ ਸੀ ਅਤੇ ਮਨ ਵਿਚ ਬੈਰਾਗ ਉਤਪੰਨ ਹੁੰਦਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਟਨਾ ਸਾਹਿਬ ਵਿਖੇ ਪ੍ਰਕਾਸ਼ ਸਮੇਂ ਉਨ੍ਹਾਂ ਅੰਦਰ ਅਕਾਲ ਜੋਤਿ ਦੀ ਪਛਾਣ ਕਰਨ ਅਤੇ ਇਸਲਾਮੀ ਅਕੀਦੇ ਦੇ ਉਲਟ ਉਸ ਅਕਾਲ ਜੋਤਿ ਨੂੰ ਨਤਮਸਤਕ ਹੋਣ ਹਿਤ ਪੂਰਬ ਵੱਲ ਨੂੰ ਸਿਜਦਾ ਕਰਨ ਵਾਲੇ ਕਸਬਾ ਕੁਹਰਾਮ (ਘੁੜਾਮ) ਹੁਣ ਜ਼ਿਲ੍ਹਾ ਪਟਿਆਲਾ ਦੇ ਰਹਿਣ ਵਾਲੇ ਸੱਯਦ ਪੀਰ ਭੀਖਨ ਸ਼ਾਹ ਨਾਲ ਵੀ ਉਨ੍ਹਾਂ ਦਾ ਸੰਪਰਕ ਰਿਹਾ ਸੀ। ਇਸ ਲਈ ਉਨ੍ਹਾਂ ਤੋਂ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ ਬਾਰੇ ਉਨ੍ਹਾਂ ਨੂੰ ਜਾਣਕਾਰੀ ਪ੍ਰਾਪਤ ਸੀ। ਗੁਰੂ ਜੀ ਜਦੋਂ ਕੁਝ ਮੀਲਾਂ ਦੀ ਵਿੱਥ 'ਤੇ ਪਾਂਵਟਾ ਵਿਖੇ ਰਹਿ ਰਹੇ ਸਨ ਤਾਂ ਪੀਰ ਬੁੱਧੂ ਸ਼ਾਹ ਜੀ ਨੇ ਲੋਕਾਂ ਪਾਸੋਂ ਵੀ ਉਨ੍ਹਾਂ ਦੀ ਮਹਿਮਾ ਸੁਣੀ ਸੀ। ਪੀਰ ਜੀ ਦੇ ਮਨ ਵਿਚ ਗੁਰੂ ਜੀ ਦਾ ਦਰਸ਼ਨ ਕਰਨ ਦੀ ਰੀਝ ਪੈਦਾ ਹੋ ਗਈ ਅਤੇ ਉਹ ਆਪਣੇ ਮੁਰੀਦਾਂ ਨੂੰ ਨਾਲ ਲੈ ਕੇ ਗੁਰੂ ਜੀ ਦੇ ਦਰਬਾਰ ਵਿਚ ਪਹੁੰਚੇ। ਗੁਰੂ ਜੀ ਨੇ ਉਨ੍ਹਾਂ ਦਾ ਥਾਂ, ਪਤਾ ਅਤੇ ਆਉਣ ਦਾ ਕਾਰਨ ਸੁਣਿਆ ਤਾਂ ਉਨ੍ਹਾਂ ਨੇ ਕਿਹਾ:

*ਸੁਨਿ ਕਰਿ ਜੋਰਤ ਬਾਕ ਬਖਾਨੋ। ਸੱਯਦ ਜਾਇ ਦੇਹ ਕੀ ਜਾਨੋ।*
*ਸ਼ਹਿਰ ਸਢੌਰੇ ਮਹਿ ਘਰ ਅਹੈਂ। ਬੁਧੂ ਸ਼ਾਹ ਨਾਮ ਜਗ ਕਹੈ।*
*ਮਹਿਮਾ ਸੁਨੀ ਘਨੀ ਬਹੁ ਦਿਨ ਤੇ। ਚਹਤਿ ਮਿਲਨਿ ਕੋ ਪ੍ਰੀਤੀ ਮਨ ਤੇ।*

*(ਗੁਰਪ੍ਰਤਾਪ ਸੂਰਜ ਗ੍ਰੰਥ)*

ਸਤਿਗੁਰਾਂ ਨੂੰ ਮਿਲਣ ਉਪਰੰਤ ਆਤਮਾ-ਪਰਮਾਤਮਾ ਸੰਬੰਧੀ ਵਾਰਤਾਲਾਪ ਦੌਰਾਨ ਪੀਰ ਜੀ ਨੇ ਗੁਰੂ ਜੀ ਦੀ ਅਧਿਆਤਮਕ ਸ਼ਕਤੀ ਨੂੰ ਸਮਝ ਲਿਆ ਸੀ।

*- ਸਤਿਗੁਰਿ ਮਿਲਿਐ ਭੁਖ ਗਈ ਭੇਖੀ ਭੁਖ ਨ ਜਾਇ॥* *(ਪੰਨਾ ੫੮੬)*

ਪੀਰ ਜੀ ਨੇ ਆਪਣੀ ਪ੍ਰਭੂ ਮਿਲਾਪ ਲਈ ਅਸਲੀ ਇੱਛਾ ਗੁਰੂ ਜੀ ਅੱਗੇ ਜ਼ਾਹਰ ਕੀਤੀ ਕਿ ਉਨ੍ਹਾਂ (ਪੀਰ ਜੀ) ਦੀ ਤ੍ਰਿਸ਼ਨਾ ਕਿਵੇਂ ਬੁਝੇ ਤੇ ਮਨ ਕਾਬੂ ਵਿਚ ਕਿਵੇਂ ਆਵੇ ਤਾਂ ਜੋ ਉਸ ਨੂੰ ਖ਼ੁਦਾ ਦਾ ਦਰ ਅਤੇ ਦੀਦਾਰ ਪ੍ਰਾਪਤ ਹੋ ਸਕੇ। ਗੁਰੂ ਜੀ ਨੇ ਸਮਝਾਇਆ ਕਿ ਕਿਧਰੇ ਭਟਕਣ ਦੀ ਲੋੜ ਨਹੀਂ, ਟਿੱਕ ਜਾਓ। ਸਤਿਗੁਰਾਂ ਨੇ ਫਰਮਾਇਆ ਕਿ ਖ਼ੁਦਾ ਨਾਲ ਮੇਲ ਹੋਣ ਦੇ ਰਸਤੇ ਵਿਚ ਮਨੁੱਖੀ ਤੰਗਦਿਲੀ ਅਤੇ ਅਗਿਆਨਤਾ ਵੱਡੀਆਂ ਰੁਕਾਵਟਾਂ ਹਨ। ਇਨ੍ਹਾਂ ਨੂੰ ਦੂਰ ਕਰੋ, ਮਨ ਟਿਕਾਓ ਵਿਚ ਆ ਜਾਵੇਗਾ ਅਤੇ ਖ਼ੁਦਾ ਦੇ ਦਰ ਅਤੇ ਦੀਦਾਰ ਦਾ ਰਸਤਾ ਸਾਫ ਹੋ ਜਾਵੇਗਾ, ਮਨ ਟਿਕਾਉਣ ਲਈ ਖ਼ੁਦਾ ਦੀ ਰਜ਼ਾ "*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ*" ਵਿਚ ਰਹਿਣਾ ਪੈਂਦਾ ਹੈ। ਗੁਰੂ ਜੀ ਨੇ ਸਮਝਾਇਆ ਕਿ ਇਸ ਸਾਰੇ ਰਹੱਸ ਦਾ ਭੇਦ "ਕਾਮਲ ਮੁਰਸ਼ਦ" ਹੀ ਦੱਸ ਸਕਦਾ ਹੈ, ਬਸ ਫਿਰ ਕੀ ਸੀ ਪੀਰ ਜੀ ਨੂੰ ਹੁਣ ਭਾਈ ਗੁਰਦਾਸ ਜੀ ਦੇ ਕਹੇ ਅਨੁਸਾਰ, "ਸਤਿਗੁਰ ਪੂਰਾ ਵੈਦ ਹੈ ਪੰਜੇ ਰੋਗ ਅਸਾਧ ਨਿਵਾਰੇ" ਸਤਿਗੁਰਾਂ ਦੇ ਰੂਪ ਵਿਚ "ਕਾਮਲ ਮੁਰਸ਼ਦ" ਮਿਲ ਗਿਆ ਸੀ। ਪੀਰ ਜੀ ਹਰ ਰੋਜ਼ ਕਥਾ ਅਤੇ ਕੀਰਤਨ ਸੁਣ ਕੇ, ਸਤਿਸੰਗਤ ਵਿਚ ਮਨ ਇਕਾਗਰ ਕਰਕੇ ਬੈਠਦੇ। ਫਿਰ ਕੀ ਸੀ। ਪੀਰ ਜੀ ਦੀ ਇੱਛਾ ਦੀ ਪੂਰਤੀ ਹੋ ਗਈ। ਗੁਰਬਾਣੀ ਦਾ ਫ਼ਰਮਾਨ ਹੈ:

*ਮਨਸਾ ਧਾਰਿ ਜੋ ਘਰ ਤੇ ਆਵੈ॥ ਸਾਧਸੰਗਿ ਜਨਮੁ ਮਰਣੁ ਮਿਟਾਵੈ॥*
*ਆਸ ਮਨੋਰਥੁ ਪੂਰਨੁ ਹੋਵੈ ਭੇਟਤ ਗੁਰ ਦਰਸਾਇਆ ਜੀਉ॥* *(ਪੰਨਾ ੧੦੩)*

ਕਈ ਦਿਨ ਗੁਰੂ ਜੀ ਦੇ ਦਰਬਾਰ ਵਿਚ ਰਹਿ ਕੇ ਮਨ ਬਾਂਛਤ ਵਸਤ ਪ੍ਰਾਪਤ ਕਰਕੇ ਪੀਰ ਜੀ ਆਪਣੇ ਨਗਰ ਸਢੌਰਾ ਵਿਖੇ ਪਰਤ ਆਏ। ਗੁਰੂ-ਘਰ ਨਾਲ ਉਨ੍ਹਾਂ ਦਾ ਪੱਕਾ ਆਤਮਿਕ ਰਿਸ਼ਤਾ ਬਣ ਚੁੱਕਾ ਸੀ। ਇਕ ਦਿਨ ਉਨ੍ਹਾਂ ਕੋਲ ਔਰੰਗਜ਼ੇਬ ਦੀ ਸੈਨਾ ਦੇ ੫੦੦ ਪਠਾਣ ਸਿਪਾਹੀ ਆਏ ਅਤੇ ਬੇਨਤੀ ਕਰਨ ਲੱਗੇ ਕਿ ਸਾਨੂੰ ਕਿਸੇ ਅਜਿਹੇ ਵਿਅਕਤੀ ਕੋਲ ਨੌਕਰੀ ਦਿਵਾ ਦਿਓ, ਜੋ ਔਰੰਗਜ਼ੇਬ ਤੋਂ ਡਰਦਾ ਨਾ ਹੋਵੇ। ਪੀਰ ਜੀ ਨੇ ਆਪਣੇ ਮਨ ਵਿਚ ਵਿਚਾਰ ਕਰਕੇ ਇਹ ਨਿਰਣਾ ਲਿਆ ਕਿ ਉਨ੍ਹਾਂ ਨੂੰ ਸਿਰਫ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਰੱਖ ਸਕਦੇ ਹਨ ਕਿਉਂਕਿ ਗੁਰੂ ਜੀ ਨਿਰਭੈ ਅਤੇ ਨਿਰਵੈਰ ਸਨ। ਉਹ ਕਿਸੇ ਵੀ ਸ਼ਕਤੀਸ਼ਾਲੀ ਮਨੁੱਖ ਤੋਂ ਨਹੀਂ ਸਗੋਂ ਰੱਬ ਤੋਂ ਹੀ ਡਰਦੇ ਸਨ। ਇਸ ਘਟਨਾ ਬਾਰੇ ਪ੍ਰਸਿੱਧ ਪੰਥਕ ਲਿਖਾਰੀ ਭਾਈ ਸੰਤੋਖ ਸਿੰਘ ਜੀ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਪੰਨਾ ੪੬੯੯ ਉੱਤੇ ਇਉਂ ਲਿਖਦੇ ਹਨ:-

*ਸ੍ਰੀ ਨਾਨਕ ਗਾਦੀ ਪਰ ਅਹੈ। ਸੋ ਨਹਿ ਤ੍ਰਾਸ ਕਿਸੂ ਤੇ ਲਹੈ।*
*ਰਾਖਿ ਸਕਹਿ ਤੁਮ ਕੋ ਗੁਰ ਸੋਈ। ਅਪਰ ਬਿਖੈ ਨਿਸ਼ਚੈ ਨਹਿੰ ਕੋਈ।*

ਇਸ ਲਈ ਉਹ ਉਨ੍ਹਾਂ ਨੂੰ ਨਾਲ ਲੈ ਕੇ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਏ ਅਤੇ ਉਨ੍ਹਾਂ ਪਠਾਣ ਸਿਪਾਹੀਆਂ ਨੂੰ ਰੱਖਣ ਲਈ ਬੇਨਤੀ ਕੀਤੀ ਅਤੇ ਪਠਾਣਾਂ ਦੇ

ਗੁਰੂ-ਘਰ ਨਾਲ ਵਫ਼ਾਦਰ ਰਹਿਣ ਦੀ ਜਾਮਨੀ ਵੀ ਭਰੀ। ਗੁਰੂ ਜੀ ਵੀ ਪੀਰ ਜੀ ਦੀ ਬੇਨਤੀ ਨੂੰ ਮੋੜ ਨਹੀਂ ਸਕਦੇ ਸਨ। ਇਸ ਲਈ ਉਨ੍ਹਾਂ ਨੇ ਪਠਾਣਾਂ ਨੂੰ ਨੌਕਰ ਰੱਖ ਲਿਆ। ਉਨ੍ਹਾਂ ਪਠਾਣਾਂ ਦੇ ਚਾਰ ਸਰਦਾਰ ਸਨ: ਕਾਲੇ ਖਾਂ, ਭੀਖਮ ਖਾਂ, ਨਿਜਾਬਤ ਖਾਂ ਅਤੇ ਉਮਰ ਖਾਂ। ਇਨ੍ਹਾਂ ਚਾਰਾਂ ਨੂੰ ਪੰਜ ਰੁਪਏ ਰੋਜ਼ ਅਤੇ ਇਨ੍ਹਾਂ ਦੇ ਅਧੀਨ ਸਿਪਾਹੀਆਂ ਨੂੰ ਇਕ ਰੁਪਿਆ ਰੋਜ਼ ਮਿਲਦਾ ਸੀ।

ਪਾਉਂਟਾ ਨਗਰ ਵਿਖੇ ਗੁਰੂ ਜੀ ਦੀ ਸ਼ਾਨ ਦਿਨੋਂ-ਦਿਨ ਵਧਣ ਲੱਗੀ। ਜਿਥੇ ਇਕ ਪਾਸੇ ਕਵੀ ਅਤੇ ਵਿਦਵਾਨ ਸਾਹਿਤਕ ਚਰਚਾ ਅਤੇ ਸਾਹਿਤ ਰਚਨਾ ਵਿਚ ਲੱਗੇ ਹੋਏ ਸਨ, ਉਥੇ ਨਾਲੋ-ਨਾਲ ਯੋਧੇ ਸ਼ਰਧਾਲੂ ਸਿੱਖ ਜੰਗੀ ਕਰਤੱਵਾਂ ਦੇ ਅਭਿਆਸ ਕਰਦੇ ਸਨ। ਦੂਰੋਂ-ਦੂਰੋਂ ਸੰਗਤਾਂ ਆ ਕੇ ਗੁਰੂ ਜੀ ਕੋਲ ਸ਼ਸਤਰ-ਬਸਤਰ ਅਤੇ ਧਨ ਪਦਾਰਥ ਭੇਟਾ ਚੜ੍ਹਾਉਂਦੇ ਸਨ। ਰਾਜਾ ਫਤਹਿ ਸ਼ਾਹ ਸ੍ਰੀ ਨਗਰ ਵਾਲੇ ਦੀ ਪੁੱਤਰੀ ਅਤੇ ਕਹਿਲੂਰੀਏ ਰਾਜੇ ਭੀਮ ਚੰਦ ਦੇ ਪੁੱਤਰ ਅਜਮੇਰ ਚੰਦ ਦੇ ਵਿਆਹ ਸਮੇਂ ਗੁਰੂ ਜੀ ਵੱਲੋਂ ਭੇਜੇ ਗਏ ਰਾਜਿਆਂ ਨਾਲੋਂ ਵੀ ਵਧੀਆ ਤੰਬੋਲ ਨੂੰ ਵੇਖ ਕੇ ਸਾਰੇ ਪਹਾੜੀ ਰਾਜੇ ਸੜ-ਬਲ ਗਏ। ਉਨ੍ਹਾਂ ਤੋਂ ਇਹ ਬਰਦਾਸ਼ਤ ਨਾ ਹੋਇਆ ਕਿਉਂਕਿ ਇਹ ਪਹਾੜੀ ਰਾਜੇ ਤਾਂ ਆਪਣੇ-ਆਪ ਨੂੰ ਸਰਬਉੱਚ ਸਮਝਦੇ ਸਨ। ਹੋਰ ਕਿਸੇ ਦੀ ਬਰਾਬਰੀ ਉਨ੍ਹਾਂ ਲਈ ਬਰਦਾਸ਼ਤ ਤੋਂ ਬਾਹਰ ਸੀ। ਇਹ ਪਹਾੜੀ ਰਾਜੇ ਆਪਸੀ ਰੰਜਸ਼ ਅਤੇ ਈਰਖਾ ਦੇ ਵੀ ਬੁਰੀ ਤਰ੍ਹਾਂ ਸ਼ਿਕਾਰ ਸਨ। ਇਸੇ ਕਰਕੇ ਮੁਗ਼ਲਾਂ ਤੋਂ ਵਾਰ-ਵਾਰ ਮਾਰ ਖਾਂਦੇ ਸਨ ਅਤੇ ਮੁਗ਼ਲਾਂ ਨੂੰ ਖਿਰਾਜ ਦਿੰਦੇ ਸਨ। ਇਹ ਭਾਰਤੀ ਰਾਜਨੀਤੀ ਦੀ ਰਵਾਇਤ ਹੀ ਰਹੀ ਹੈ। ਆਪਸ ਵਿਚ ਭਰਾਵਾਂ ਨਾਲ ਈਰਖਾ-ਵਸ ਭਰਾ ਮਾਰੂ ਜੰਗ ਵਿਚ ਰੁੱਝੇ ਰਹਿਣਾ ਅਤੇ ਬਾਹਰਲਿਆਂ ਦੀ ਗ਼ੁਲਾਮੀ ਕਬੂਲਣੀ ਅਤੇ ਸਹਿਣ ਕਰਨੀ ਇਥੋਂ ਤੀਕ ਕਿ ਉਨ੍ਹਾਂ ਦਾ ਧਰਮ, ਰਸਮੋ-ਰਿਵਾਜ ਵੀ ਕਬੂਲ ਲਏ ਜਾਂਦੇ ਰਹੇ। ਪਰੰਤੂ ਭਰਾ ਨੂੰ ਸ਼ਰੀਕ ਸਮਝ ਕੇ ਉਸ ਦਾ ਵਿਰੋਧ ਕਰਦੇ ਰਹਿਣਾ। ਅਜਿਹਾ ਹੀ ਵਰਤਾਰਾ ਇਨ੍ਹਾਂ ਪਹਾੜੀ ਰਾਜਿਆਂ ਦਾ ਰਿਹਾ ਹੈ। ਦੇਸ਼ ਦੇ ਬਾਕੀ ਰਾਜਿਆਂ ਦਾ ਹਾਲ ਵੀ ਇਸ ਰੁਚੀ ਤੋਂ ਭਿੰਨ ਨਹੀਂ ਸੀ ਅਤੇ ਦੇਸ਼ ਦੀ ਲੰਮੇ ਸਮੇਂ ਦੀ ਮੁਗ਼ਲ ਅਤੇ ਅੰਗਰੇਜ਼ ਦੀ ਗ਼ੁਲਾਮੀ ਦਾ ਰਾਜ ਵੀ ਇਹੋ ਹੀ ਰਿਹਾ ਹੈ, ਇਨ੍ਹਾਂ ਹਉਮੈ-ਗ੍ਰਸਤ ਰਾਜਿਆਂ ਨੇ ਗੁਰੂ ਜੀ ਵੱਲੋਂ ਘੱਲਿਆ ਤੰਬੋਲ ਲੁੱਟ ਲੈਣ ਦੀ ਯੋਜਨਾ ਬਣਾਈ ਅਤੇ ਤੰਬੋਲ ਲੈ ਕੇ ਜਾਣ ਵਾਲਿਆਂ ਦੀ ਵੀ ਬੇਇਜ਼ਤੀ ਕੀਤੀ। ਰਾਜਾ ਫਤਹਿ ਸ਼ਾਹ ਜੋ ਗੁਰੂ-ਘਰ ਦਾ ਸ਼ਰਧਾਲੂ ਸੀ, ਇਸੇ ਕਰਕੇ ਹੀ ਗੁਰੂ ਜੀ ਨੇ ਉਸ ਦੀ ਪੁੱਤਰੀ ਦੇ ਵਿਆਹ ਸਮੇਂ ਤੰਬੋਲ ਭੇਜਿਆ ਸੀ, ਨੇ ਰਾਜਾ ਭੀਮ ਚੰਦ, ਜੋ ਗੁਰੂ ਜੀ ਵਿਰੁੱਧ ਬਾਕੀ ਰਾਜਿਆਂ ਨੂੰ ਭੜਕਾ ਰਿਹਾ ਸੀ, ਨੂੰ ਬਥੇਰਾ ਸਮਝਾਇਆ ਪਰੰਤੂ ਪੁੱਤਰੀ ਦਾ ਬਾਪ ਹੋਣ ਕਰਕੇ ਉਹ ਰਾਜਾ ਭੀਮ ਚੰਦ ਅੱਗੇ ਝੁੱਕ ਗਿਆ ਅਤੇ ਗੁਰੂ ਜੀ ਵਿਰੁੱਧ ਖੜ੍ਹੀ ਕੀਤੀ ਜਾ ਰਹੀ ਮੁਹਿੰਮ ਵਿਚ ਸ਼ਾਮਲ ਹੋ ਗਿਆ। ਭਾਈ ਸੰਤੋਖ ਸਿੰਘ ਜੀ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਿਤੁ ੨ ਅੰਸੂ ੨੦

ਪੰਨਾ ੪੭੭੨ ਉੱਤੇ ਇਸ ਬਾਰੇ ਇਉਂ ਸਪੱਸ਼ਟ ਕਰਦੇ ਹਨ:

*ਸਮਧੀ ਕੇ ਹਰਖਾਵਿਨ ਕਾਰਨ। ਉਚੇ ਕੀਨਸਿ ਹੁਕਮ ਉਚਾਰਨਿ।*
*ਦੁਹਰਿ ਚੋਬ ਧੌਂਸਾ ਧੁੰਕਾਰਹੁ। ਕਹਯੋ ਸਭਿਨਿ ਸੋਂ ਸਸਤ੍ਰ ਸੰਭਾਰਹੁ।*

ਇਸ ਤਰ੍ਹਾਂ ਇਨ੍ਹਾਂ ਈਰਖਾਲੂ ਪਹਾੜੀਆਂ ਅਤੇ ਗੁਰੂ-ਘਰ ਵਿਚਕਾਰ ਤਣਾਅ ਪੈਦਾ ਹੋ ਗਿਆ। ਰਾਜਮੱਦ ਵਿਚ ਮਦਹੋਸ਼ ਇਹ ਰਾਜੇ ਗੁਰੂ ਜੀ ਨੂੰ ਆਪਣਾ ਸ਼ਰੀਕ ਸਮਝਣ ਲੱਗ ਪਏ ਅਤੇ ਪਹਾੜੀ ਰਾਜੇ ਗੁਰੂ-ਘਰ ਦੇ ਇਸ ਸ਼ਾਹੀ ਠਾਠ ਨੂੰ ਬਰਦਾਸ਼ਤ ਨਾ ਕਰ ਸਕੇ। ਗੁਰ ਅਸਥਾਨ ਉੱਤੇ ਜਦੋਂ ਦੋਵੇਂ ਸਮੇਂ ਨਗਾਰੇ ਵੱਜਦੇ ਉਨ੍ਹਾਂ ਦੇ ਸੀਨੇ ਵਿਚ ਚੁਭਦੇ ਸਨ। ਰਾਜਾ ਭੀਮ ਚੰਦ ਕਹਿਲੂਰੀਏ ਨੇ ਆਪਣੇ ਕੁੜਮ ਰਾਜਾ ਫਤਹਿ ਸ਼ਾਹ ਗੜ੍ਹਵਾਲੀਆ, ਰਾਜਾ ਹਰੀ ਚੰਦ ਹੰਡੂਰੀਆ ਆਦਿ ਰਾਜਿਆਂ ਨੂੰ ਨਾਲ ਲੈ ਕੇ ਗੁਰੂ ਜੀ ਦੇ ਖਿਲਾਫ਼ ਜੰਗ ਦੀ ਵਿਉਂਤ ਬਣਾ ਲਈ। ਗੁਰੂ ਜੀ ਵੀ ਅੱਗੋਂ ਟਾਕਰੇ ਲਈ ਜੰਗ ਦੀਆਂ ਤਿਆਰੀਆਂ ਕਰਨ ਲੱਗੇ। ਇਸ ਵੇਲੇ ਜੋ ਪਠਾਣ ਪੀਰ ਬੁੱਧੂ ਸ਼ਾਹ ਨੇ ਗੁਰੂ ਜੀ ਕੋਲ ਨੌਕਰ ਰਖਵਾਏ ਸਨ, ਉਹ ਆਨੇ-ਬਹਾਨੇ ਕਰਕੇ ਜਾਣ ਦੀ ਆਗਿਆ ਮੰਗਣ ਲੱਗੇ। ਇਨ੍ਹਾਂ ਸਰਦਾਰਾਂ ਵਿੱਚੋਂ ਕਾਲੇ ਖਾਂ ਹੀ ਆਪਣੇ ੧੦੦ ਸਿਪਾਹੀਆਂ ਸਮੇਤ ਗੁਰੂ ਜੀ ਦਾ ਵਫ਼ਾਦਾਰ ਰਿਹਾ। ਬਾਕੀ ਦੇ ਤਿੰਨ ਆਪਣੇ ਸਾਥੀ ਸਿਪਾਹੀਆਂ ਸਮੇਤ ਧੋਖਾ ਦੇ ਕੇ ਦੁਸ਼ਮਣ ਦੀ ਫੌਜ ਵਿਚ ਜਾ ਰਲੇ।

ਪੀਰ ਬੁੱਧੂ ਸ਼ਾਹ ਜੀ ਨੇ ਜਦੋਂ ਪਠਾਣਾਂ ਦੇ ਨਮਕ-ਹਰਾਮ ਕਰਨ ਦੀ ਗੱਲ ਸੁਣੀ ਤਾਂ ਆਪਣੇ ਚਾਰ ਪੁੱਤਰਾਂ ਸਮੇਤ ੭੦੦ ਮੁਰੀਦ ਲੈ ਕੇ ਪਾਉਂਟਾ ਸਾਹਿਬ ਪਹੁੰਚੇ। ਜਿਵੇਂ ਭਗਤ ਕਬੀਰ ਜੀ ਨੇ ਫ਼ਰਮਾਇਆ ਹੈ, "*ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧ ਉਰਾ ਲੀਨ*" (੧੩੬੮) ਅਨੁਸਾਰ ਪੀਰ ਜੀ ਵੀ ਯੁੱਧ ਵਿਚ ਜਾ ਕੁੱਦੇ। ੧੮ ਸਤੰਬਰ, ੧੬੮੬ ਈ: ਨੂੰ ਪਾਉਂਟਾ ਸਾਹਿਬ ਤੋਂ ਥੋੜ੍ਹੀ ਦੂਰ ਭੰਗਾਣੀ ਦੇ ਸਥਾਨ ਉੱਤੇ ਪਹਾੜੀਆਂ ਨਾਲ ਗੁਰੂ ਜੀ ਦੀ ਜੰਗ ਹੋਈ। ਇਸ ਘਸਮਾਨ ਦੇ ਯੁੱਧ ਵਿਚ ਗੁਰੂ ਜੀ ਦੀ ਜਿੱਤ ਹੋਈ। ਗੁਰੂ ਜੀ ਦੇ ਹੱਥੋਂ ਰਾਜਾ ਹਰੀ ਚੰਦ ਹੰਡੂਰੀਆ ਮਾਰਿਆ ਗਿਆ। ਰਾਜਾ ਹਰੀ ਚੰਦ ਦੇ ਮਰਨ ਨਾਲ ਪਹਾੜੀ ਫੌਜ ਭੈ-ਭੀਤ ਹੋ ਕੇ ਦੌੜ ਗਈ। ਇਸ ਯੁੱਧ ਦਾ ਵਰਣਨ ਗੁਰੂ ਜੀ ਨੇ ਬਚਿਤ੍ਰ ਨਾਟਕ ਵਿਚ ਕੀਤਾ ਹੈ:

*ਰਣੰ ਤਿਆਗ ਭਾਗੇ॥ ਸਬੈ ਤ੍ਰਾਸ ਪਾਗੇ॥*
*ਭਈ ਜੀਤ ਮੇਰੀ ਕ੍ਰਿਪਾ ਕਾਲ ਕੇਰੀ॥*

ਇਸ ਜੰਗ ਵਿਚ ਗੁਰੂ ਜੀ ਦੀ ਸੈਨਾ ਦੇ ਕਈ ਯੋਧੇ ਸ਼ਹੀਦ ਹੋ ਗਏ। ਇਨ੍ਹਾਂ ਵਿਚ ਬੀਬੀ ਬੀਰੋ ਜੀ ਦੇ ਦੋ ਪੁੱਤਰ ਭਾਈ ਸੰਗੋ ਸ਼ਾਹ ਜੀ ਅਤੇ ਭਾਈ ਜੀਤ ਮੱਲ ਜੀ ਅਤੇ ਭਾਈ ਊਦਾ ਜੀ, ਭਾਈ ਮੋਹਰੀ ਚੰਦ ਜੀ ਅਤੇ ਭਾਈ ਗੁਲਾਬ ਰਾਏ ਜੀ ਸ਼ਹੀਦ ਹੋਏ। ਪੀਰ ਬੁੱਧੂ ਸ਼ਾਹ ਜੀ ਦੇ ਮੁਰੀਦ ਅਤੇ ਪੁੱਤਰ, ਕ੍ਰਿਪਾਲ ਦਾਸ ਉਦਾਸੀ ਅਤੇ ਲਾਲ ਚੰਦ ਹਲਵਾਈ ਆਦਿ ਗੁਰਸਿੱਖਾਂ ਦੇ ਨਾਲ ਕਦਮ ਨਾਲ ਕਦਮ ਮਿਲਾ ਕੇ ਦੁਸ਼ਮਣਾਂ ਵਿਰੁੱਧ

ਮੈਦਾਨ-ਏ-ਜੰਗ ਵਿਚ ਲੜੇ। ਉਨ੍ਹਾਂ ਦੇ ਦੋ ਪੁੱਤਰ ਸੱਯਦ ਮੁਹੰਮਦ ਸ਼ਾਹ ਅਤੇ ਸੱਯਦ ਅਸ਼ਰਫ਼ ਅਤੇ ਹੋਰ ਅਨੇਕਾਂ ਮੁਰੀਦਾਂ ਨੇ ਸ਼ਹੀਦੀਆਂ ਪਾ ਕੇ ਗੁਰੂ ਜੀ ਦੀ ਪ੍ਰਸੰਨਤਾ ਪ੍ਰਾਪਤ ਕੀਤੀ। ਜੰਗ ਸਮਾਪਤੀ ਤੋਂ ਬਾਅਦ ਜ਼ਖ਼ਮੀਆਂ ਦੀ ਮਲ੍ਹਮ ਪੱਟੀ ਕੀਤੀ ਗਈ ਅਤੇ ਸ਼ਹੀਦਾਂ ਦਾ ਸਤਿਕਾਰ ਸਹਿਤ ਸਸਕਾਰ ਕੀਤਾ ਗਿਆ। ਆਪਣੇ ਸ਼ਹੀਦ ਸਿਪਾਹੀਆਂ ਦੀ ਤਰ੍ਹਾਂ ਹੀ ਦੁਸ਼ਮਣ ਫੌਜਾਂ ਦੇ ਸਿਪਾਹੀਆਂ ਦਾ ਸਸਕਾਰ ਕੀਤਾ ਗਿਆ ਅਤੇ ਦੁਸ਼ਮਣ ਦੇ ਜ਼ਖ਼ਮੀ ਫੌਜੀਆਂ ਅਤੇ ਆਪਣੇ ਜ਼ਖ਼ਮੀ ਸਿਪਾਹੀਆਂ ਦੀ ਮਲ੍ਹਮ ਪੱਟੀ ਵੀ ਗੁਰੂ ਸਾਹਿਬ ਦੇ ਹੁਕਮ ਅਨੁਸਾਰ ਕਰਵਾਈ। ਯੁੱਧ ਵਿਚ ਹਾਰ ਖਾ ਜਾਣ ਉੱਤੇ ਭੈ-ਭੀਤ ਹੋਏ ਇਹ ਪਹਾੜੀ ਰਾਜੇ ਆਪਣੇ ਜ਼ਖ਼ਮੀ ਅਤੇ ਮ੍ਰਿਤਕ ਸਿਪਾਹੀਆਂ ਅਤੇ ਅਹਿਲਕਾਰਾਂ ਦੇ ਸਰੀਰ ਵੀ ਨਾਲ ਨਾ ਲੈ ਸਕੇ। ਯੁੱਧ ਉਪਰੰਤ ਪੀਰ ਬੁੱਧੂ ਸ਼ਾਹ ਜੀ ਜਦੋਂ ਗੁਰੂ ਜੀ ਨੂੰ ਪਾਉਂਟਾ ਸਾਹਿਬ ਜਾ ਕੇ ਮਿਲੇ ਤਾਂ ਉਸ ਸਮੇਂ ਗੁਰੂ ਜੀ ਕੇਸਾਂ ਵਿਚ ਕੰਘਾ ਕਰ ਰਹੇ ਸਨ। ਗੁਰੂ ਜੀ ਨੇ ਪੀਰ ਜੀ ਦਾ ਬਹੁਤ ਧੰਨਵਾਦ ਕੀਤਾ ਅਤੇ ਕੁਝ ਮੰਗਣ ਲਈ ਕਿਹਾ। ਪੀਰ ਜੀ ਨੇ ਕੰਘੇ ਵਿਚ ਫਸੇ ਟੁੱਟੇ ਪਵਿੱਤਰ ਕੇਸਾਂ ਦੀ ਮੰਗ ਕੀਤੀ। ਗੁਰੂ ਜੀ ਨੇ ਕੇਸਾਂ ਸਮੇਤ ਕੰਘਾ, ਇਕ ਦਸਤਾਰ ਅਤੇ ਇਕ ਛੋਟੀ ਕਿਰਪਾਨ ਅਤੇ ਹੁਕਮਨਾਮਾ ਪੀਰ ਜੀ ਨੂੰ ਬਖਸ਼ਿਸ਼ ਕੀਤੇ। ਮਹਾਰਾਜਾ ਭਰਪੂਰ ਸਿੰਘ ਨਾਭਾ ਨੇ ਇਹ ਸਾਰੀਆਂ ਵਸਤਾਂ ਪੀਰ ਜੀ ਦੀ ਸੰਤਾਨ ਤੋਂ ਪ੍ਰਾਪਤ ਕਰਕੇ ਗੁਰਦੁਆਰਾ ਸਿਰੋਪਾਓ ਸਾਹਿਬ ਨਾਭਾ ਵਿਖੇ ਰੱਖ ਦਿੱਤੀਆਂ ਸਨ। ਹੁਣ ਸ਼ਾਇਦ ਇਹ ਪਵਿੱਤਰ ਯਾਦਗਾਰਾਂ ਮਹਾਰਾਜਾ ਪ੍ਰਤਾਪ ਸਿੰਘ ਦੇ ਖਾਨਦਾਨ ਕੋਲ ਦਿੱਲੀ ਵਿਖੇ ਹਨ। ਦਸਮੇਸ਼ ਜੀ ਕਈ ਵਾਰ ਖ਼ੁਦ ਵੀ ਪੀਰ ਬੁੱਧੂ ਸ਼ਾਹ ਨੂੰ ਮਿਲਣ ਲਈ ਸਢੌਰੇ ਆਉਂਦੇ ਰਹੇ। ਉਸਮਾਨ ਖਾਨ ਲਈ ਇਹ ਜਰ ਸਕਣਾ ਕਠਿਨ ਸੀ। ਇਸੇ ਤਰ੍ਹਾਂ ਜਦੋਂ ਗੁਰੂ ਜੀ ੧੭੦੨ ਈ: ਨੂੰ ਮਾਘੀ ਦੇ ਮੇਲੇ ਸਮੇਂ ਕੁਰੂਕੁਸ਼ੇਤਰ ਪਹੁੰਚੇ। ਦੀਵਾਨ ਵਿਚ ਬਹੁਤ ਸਾਰੇ ਸੰਤ, ਭਗਤ, ਮਹਾਂਪੁਰਖ ਤੇ ਗੁਣੀ-ਗਿਆਨੀ ਸੰਗਤ ਵਿਚ ਬੈਠੇ ਸਨ। ਸਤਿਗੁਰਾਂ ਨੇ ਕਥਾ-ਵਾਰਤਾ ਦੌਰਾਨ ਸੱਯਦ ਪੀਰ ਬੁੱਧੂ ਸ਼ਾਹ ਜੀ ਦੀ ਬਹੁਤ ਸ਼ਲਾਘਾ ਕੀਤੀ। ਜਿਸ ਨੂੰ ਸੁਣ ਕੇ ਸਾਰੇ ਧਾਰਮਿਕ ਮਹਾਂਪੁਰਖ ਅਤੇ ਸੰਗਤ ਗਦ-ਗਦ ਹੋ ਉੱਠੀ। ਇਸ ਸਾਰੀ ਵਾਰਤਾ ਦਾ ਪਤਾ ਲੱਗਣ ਉੱਤੇ ਹਾਕਮ ਉਸਮਾਨ ਖਾਨ ਹੋਰ ਕ੍ਰੋਧਤ ਹੋ ਗਿਆ ਅਤੇ ਪੀਰ ਜੀ ਵਿਰੁੱਧ ਸਾਜ਼ਿਸ਼ਾਂ ਰਚਣ ਲੱਗ ਪਿਆ। ਉਸਮਾਨ ਖਾਨ ਗੁਰੂ ਜੀ ਵਿਰੁੱਧ ਬਾਦਸ਼ਾਹ ਔਰੰਗਜ਼ੇਬ ਨੂੰ ਸ਼ਿਕਾਇਤਾਂ ਭੇਜਣ ਲੱਗ ਪਿਆ।

ਜਿਸ ਕਰਕੇ ਔਰੰਗਜ਼ੇਬ ਨੇ ਆਪਣੇ ਫੌਜੀ ਜਰਨੈਲ ਸੈਦ ਖਾਂ ਨੂੰ ਗੁਰੂ ਜੀ ਦੇ ਖਿਲਾਫ਼ ਮੁਹਿੰਮ 'ਤੇ ਭੇਜਿਆ ਇਹ ਜਰਨੈਲ ਪੀਰ ਬੁੱਧੂ ਸ਼ਾਹ ਜੀ ਦੀ ਪਤਨੀ ਨਸੀਰਾਂ ਬੇਗਮ ਦਾ ਸਕਾ ਭਰਾ ਸੀ। ਰਸਤੇ ਵਿਚ ਆਉਂਦਿਆਂ ਉਹ ਆਪਣੀ ਭੈਣ ਨੂੰ ਮਿਲਣ ਆਇਆ। ਉਸ ਦੀ ਭੈਣ ਨੇ ਗੁਰੂ ਜੀ ਦੀ ਇਲਾਹੀ ਸ਼ਕਤੀ ਬਾਰੇ ਸੈਦ ਖਾਂ ਨੂੰ ਦੱਸਿਆ ਅਤੇ ਗੁਰੂ ਜੀ ਨਾਲ ਲੜਨ ਤੋਂ ਵਰਜਿਆ ਪਰੰਤੂ ਉਸ ਵੇਲੇ ਤਾਂ ਉਹ ਮੁਹਿੰਮ

ਤੋਂ ਪਿੱਛੋਂ ਨਹੀਂ ਹਟਿਆ ਪਰ ਮੈਦਾਨ-ਏ-ਜੰਗ ਵਿਚ ਜਦੋਂ ਗੁਰੂ ਜੀ ਦੇ ਸਾਹਮਣੇ ਆਇਆ ਤਾਂ ਦਰਸ਼ਨ ਕਰਕੇ ਉਸ ਦਾ ਮਨ ਬਦਲ ਗਿਆ ਅਤੇ ਉਹ ਗੁਰੂ ਜੀ ਦਾ ਸ਼ਰਧਾਲੂ ਹੋ ਗਿਆ। ਇਸ ਘਟਨਾ ਨੂੰ ਭਾਈ ਵੀਰ ਸਿੰਘ ਨੇ ਵੀ ਆਪਣੀ ਜਗਤ ਪ੍ਰਸਿੱਧ ਰਚਨਾ 'ਸ੍ਰੀ ਕਲਗੀਧਰ ਚਮਤਕਾਰ' ਵਿਚ ਬੜੇ ਵਿਸਥਾਰ ਪੂਰਵਕ ਅਤੇ ਧਾਰਮਿਕ ਢੰਗ ਨਾਲ ਵਰਣਨ ਕੀਤਾ ਹੈ। ਭਾਈ ਸਾਹਿਬ ਨੇ ਪੀਰ ਜੀ ਦੀ ਗੁਰੂ ਜੀ ਨਾਲ ਪਹਿਲੀ ਮੁਲਾਕਾਤ ਸਮੇਂ ਸੰਸੇਮਈ ਅਤੇ ਹਉਮੈ ਵਾਲੀ ਮਨੋਦਸ਼ਾ, ਉਪਰੰਤ ਗੁਰੂ ਜੀ ਨਾਲ ਪੱਕੀ ਅਧਿਆਤਮਕ ਸਾਂਝ, ਭੰਗਾਣੀ ਦੇ ਯੁੱਧ ਵਿਚ ਪੀਰ ਜੀ ਵੱਲੋਂ ਪਾਏ ਯੋਗਦਾਨ ਅਤੇ ਅੰਤ ਉਸਮਾਨ ਖਾਨ ਵੱਲੋਂ ਉਸ ਦਰਵੇਸ਼ ਨੂੰ ਸ਼ਹੀਦ ਕਰਨ ਸਬੰਧੀ ਭਰਪੂਰ ਜਾਣਕਾਰੀ ਲਿਖੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲ ਪੀਰ ਬੁੱਧੂ ਸ਼ਾਹ ਦੀ ਨਿਤ ਵਧਦੀ ਸ਼ਰਧਾ ਵੇਖ ਕੇ ਸਢੌਰੇ ਦਾ ਹਾਕਮ ਉਸਮਾਨ ਖਾਨ ਉਨ੍ਹਾਂ ਨਾਲ ਬਹੁਤ ਵੈਰ ਭਾਵਨਾ ਤਾਂ ਰੱਖਣ ਹੀ ਲੱਗ ਪਿਆ ਸੀ ਪਰੰਤੂ ਪੀਰ ਜੀ ਦੀ ਹਰਮਨ ਪਿਆਰਤਾ ਨੂੰ ਵੇਖਦਿਆਂ ਹੋਇਆਂ ਉਸਮਾਨ ਖਾਨ ਉਨ੍ਹਾਂ ਵਿਰੁੱਧ ਕੋਈ ਵੀ ਕਾਰਵਾਈ ਕਰਨੋਂ ਡਰਦਾ ਸੀ। ਉਸ ਨੇ ਕੂਟਨੀਤੀ ਅਨੁਸਾਰ ਪੀਰ ਜੀ ਵਿਰੁੱਧ ਜਨੂੰਨੀ ਭੰਡੀ ਪ੍ਰਚਾਰ ਕਰਨ ਦੀ ਠਾਣ ਲਈ। ੧੭੦੪ ਈ. ਵਿਚ ਜਦੋਂ ਗੁਰੂ ਜੀ ਪਹਾੜੀ ਰਾਜਿਆਂ ਅਤੇ ਮੁਗ਼ਲ ਫੌਜਾਂ ਦੀ ਸਾਂਝੀ ਕਮਾਨ ਨਾਲ ਸ੍ਰੀ ਅਨੰਦਪੁਰ ਸਾਹਿਬ ਵਿਖੇ ਲੰਮੀ ਜੰਗ ਵਿਚ ਰੁੱਝੇ ਹੋਏ ਸਨ ਅਤੇ ਉਸਮਾਨ ਖਾਨ ਵੱਲੋਂ ਪੀਰ ਜੀ ਵਿਰੁੱਧ ਲਗਾਤਾਰ "ਕਾਫਰਾਂ ਦੀ ਮਦਦ ਕਰਨ" ਦਾ ਪ੍ਰਚਾਰ ਕਰਨ ਕਾਰਨ ਉਨ੍ਹਾਂ ਦੇ ਸ਼ਰਧਾਲੂ ਵੀ ਘਟ ਗਏ ਸਨ। ਉਸ ਵੇਲੇ ਉਸਮਾਨ ਖਾਨ ਨੂੰ ਪੀਰ ਜੀ ਦੇ ਖਿਲਾਫ਼ ਆਪਣੇ ਪਾਪੀ ਇਰਾਦੇ ਪੂਰੇ ਕਰਨ ਦਾ ਮੌਕਾ ਮਿਲ ਗਿਆ। ਉਨ੍ਹਾਂ ਨੇ ਪੀਰ ਜੀ ਉੱਤੇ ਗੁਰੂ ਜੀ ਦੀ ਮੱਦਦ ਕਰਨ ਅਤੇ ਆਪਣੇ ਬੱਚੇ ਕਾਤਲਾਂ ਦੀ ਖ਼ਾਤਰ ਕਤਲ ਕਰਵਾਉਣ ਦਾ ਦੋਸ਼ ਲਾਇਆ। ਉਪਰੰਤ ਉਨ੍ਹਾਂ ਨੂੰ ਗ੍ਰਿਫਤਾਰ ਕਰਕੇ ਬਜ਼ਾਰਾਂ ਵਿਚ ਘੁੰਮਾਇਆ ਗਿਆ। ਜਲੀਲ ਅਤੇ ਅਪਮਾਨਤ ਕੀਤਾ ਗਿਆ। ਫਿਰ ਜੰਗਲ ਵਿਚ ਲਿਜਾ ਕੇ ੨੧ ਮਾਰਚ, ੧੭੦੪ ਈ: ਨੂੰ ਪਹਿਲਾਂ ਦਰੱਖ਼ਤ ਨਾਲ ਬੰਨ੍ਹ ਕੇ ਤੀਰਾਂ ਨਾਲ ਅਧਮੋਇਆ ਕੀਤਾ ਗਿਆ ਫਿਰ ਜਿਊਂਦੇ ਨੂੰ ਹੀ ਅੱਗ ਵਿਚ ਸਾੜ ਕੇ ਸ਼ਹੀਦ ਕਰ ਦਿੱਤਾ ਗਿਆ। ਕਾਫ਼ਰਾਂ ਦੀ ਮੱਦਦ ਕਰਨ ਅਤੇ ਮੱਦਦ ਵਿਚ ਆਪਣੇ ਪੁੱਤਰ, ਰਿਸ਼ਤੇਦਾਰ ਅਤੇ ਮੁਰੀਦ ਸ਼ਹੀਦ ਕਰਾਉਣ ਨੂੰ ਇਸਲਾਮ ਵਿਰੋਧੀ ਗਰਦਾਨਕੇ ਮਹਾਨ ਫਕੀਰ ਨੂੰ ਮਾਰ-ਮੁਕਾਉਣ ਨੂੰ ਹਲਾਲ ਦਾ ਅਤੇ ਅੱਲ੍ਹਾ-ਤਾਲਾ ਨੂੰ ਖੁਸ਼ ਕਰਨ ਵਾਲਾ ਕੰਮ ਸਮਝਦਾ ਸੀ ਜ਼ਾਲਮ ਉਸਮਾਨ ਖਾਨ। ਅਜਿਹੇ ਕਪਟੀ ਵਰਤਾਰੇ ਬਾਰੇ ਭਗਤ ਕਬੀਰ ਜੀ ਇਉਂ ਸਪਸ਼ਟ ਕਰਦੇ ਹਨ:

*ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ॥*
*ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ॥* (ਪੰਨਾ ੧੩੭੪)

ਇਸਲਾਮ ਅੰਦਰ ਅੱਗ ਵਿਚ ਸਾੜ ਕੇ/ਸੜ ਕੇ ਮਰਨ ਨੂੰ 'ਦੋਜਖ ਨੂੰ ਜਾਣਾ' ਸਮਝਿਆ ਜਾਂਦਾ ਹੈ ਪਰੰਤੂ ਪੀਰ ਬੁੱਧੂ ਸ਼ਾਹ ਜੀ ਸਤਿਗੁਰਾਂ ਦੀ ਰਹਿਮਤ ਅਤੇ ਆਪਣੇ ਸੱਚੇ-ਸੁੱਚੇ ਤੇ ਅਮਲੀ ਜੀਵਨ ਸਦਕਾ ਇਨ੍ਹਾਂ ਬਲਗਣਾਂ ਤੋਂ ਪਾਰ ਹੋ ਗਿਆ ਸੀ। ਉਹ ਤਾਂ *'ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥'* (੭੪੯) ਵਾਲੀ ਸਥਿਤੀ ਨੂੰ ਪ੍ਰਾਪਤ ਕਰ ਚੁੱਕੇ ਸਨ। ਸਿੱਖਾਂ ਅੰਦਰ ਪੀਰ ਜੀ ਪ੍ਰਤੀ ਸ਼ਰਧਾ ਅਤੇ ਸਤਿਕਾਰ ਸੀ ਅਤੇ ਅੱਜ ਵੀ ਹੈ। ਉਸਮਾਨ ਖਾਨ ਦੇ ਪੀਰ ਜੀ ਉੱਤੇ ਕੀਤੇ ਜ਼ੁਲਮ ਬਾਰੇ ਪਤਾ ਲੱਗਣ ਉੱਤੇ ਬਾਬਾ ਬੰਦਾ ਸਿੰਘ ਜੀ ਬਹਾਦਰ ਨੇ ਸਰਹਿੰਦ ਫ਼ਤਹਿ ਕਰਨ ਤੋਂ ਪਹਿਲਾਂ ੧੭੦੯ ਈ: ਵਿਚ ਸਢੌਰੇ ਦੇ ਹਾਕਮ ਨੂੰ ਉਸ ਦੇ ਕੀਤੇ ਜ਼ੁਲਮਾਂ ਦੀ ਸਜ਼ਾ ਦਿੱਤੀ। ਉਸ ਨੇ ਸਢੌਰੇ ਉੱਤੇ ਹਮਲਾ ਕਰਕੇ ਉਸਮਾਨ ਖਾਨ ਨੂੰ ਜਿੰਦਾ ਫੜਿਆ ਅਤੇ ਫਾਂਸੀ ਉੱਤੇ ਲਟਕਾ ਦਿੱਤਾ। ਹੋਰ ਵੀ ਦੋਖੀਆਂ ਨੂੰ ਬਹੁਤ ਦੰਡ ਅਤੇ ਸਜ਼ਾਵਾਂ ਦਿੱਤੀਆਂ। ਪੀਰ ਜੀ ਦੀ ਵੰਸ਼ ਦੇ ਲੋਕ ੧੯੪੭ ਈ: ਦੀ ਭਾਰਤ-ਪਾਕਿਸਤਾਨ ਵੰਡ ਸਮੇਂ ਪਾਕਿਸਤਾਨ ਚਲੇ ਗਏ ਸਨ ਅਤੇ ਅੱਜਕਲ੍ਹ ਝੰਗ ਦੇ ਇਲਾਕੇ ਵਿਚ ਰਹਿੰਦੇ ਹਨ।

ਪੀਰ ਬੁੱਧੂ ਸ਼ਾਹ ਦੀ ਸਾਰੀ ਕਹਾਣੀ ਅਤੇ ਆਪਣੇ ਮਹਾਨ ਵਿਰਸੇ ਵੱਲ ਵੇਖਦਿਆਂ ਜਦੋਂ ਅਸੀਂ ਆਪਣੀ ਅਜੋਕੀ ਤਰਸਯੋਗ ਹਾਲਤ ਵੇਖਦੇ ਹਾਂ ਤਾਂ ਆਤਮਾ ਕੰਬ ਉਠਦੀ ਹੈ। ਅਸੀਂ ਜੋ ਸ੍ਰੀ ਗੁਰੂ ਗ੍ਰੰਥ, ਗੁਰੂ-ਪੰਥ, ਸਿੱਖ-ਇਤਿਹਾਸ, ਪਰੰਪਰਾਵਾਂ, ਰਹਿਤ-ਮਰਯਾਦਾ ਅਤੇ ਅਦੁੱਤੀ ਵਿਰਸੇ ਦੇ ਵਾਰਸ ਹੋਣ ਦਾ ਦਾਅਵਾ ਕਰਦੇ ਹਾਂ ਆਪਣੀਆਂ ਅਮੁੱਕ ਤ੍ਰਿਸ਼ਨਾਵਾਂ, ਲਾਲਸਾਵਾਂ ਅਤੇ ਨਿੱਜੀ ਸੁਆਰਥਾਂ ਦੀ ਪੂਰਤੀ ਹਿਤ ਪੂਰੀ ਤਰ੍ਹਾਂ ਗੁੰਮਰਾਹ ਹੋ ਗਏ ਹਾਂ। ਅੰਮ੍ਰਿਤ ਛੱਡ ਕੇ ਬਿਖ, ਹੀਰਾ ਛੱਡ ਕੇ ਕੌਡੀ, ਗੁਣਾਂ ਦਾ ਤਿਆਗ ਕਰਕੇ ਅਵਗੁਣਾਂ ਦੀ ਪੰਡ ਬੰਨ੍ਹ ਰਹੇ ਹਾਂ। ਮੁੜ ਤੋਂ ਊਚ-ਨੀਚ ਅਤੇ ਜਾਤ-ਪਾਤੀ ਕੋਹੜ ਦਾ ਬੁਰੀ ਤਰ੍ਹਾਂ ਸ਼ਿਕਾਰ ਅਤੇ ਗ਼ੁਲਾਮ ਹੋਏ ਪਏ ਹਾਂ। ਖਾਲਸਾ ਜੀ ਦੇ ਉੱਤਮ ਗੁਣਾਂ, ਨਿਮਰਤਾ ਅਤੇ ਪਰਉਪਕਾਰ ਦੀ ਥਾਂ ਹਉਮੈ ਅਤੇ ਹੰਕਾਰ ਵਾਲੀਆਂ ਰੁਚੀਆਂ ਨਾਲ ਭਰੇ ਪਏ ਹਾਂ। ਪਦਾਰਥਵਾਦ ਅਤੇ ਕਰਮਕਾਂਡਾਂ 'ਚ ਬੁਰੀ ਤਰ੍ਹਾਂ ਫਸੇ ਹੋਏ ਹੋਏ *"ਮਾਇਆਧਾਰੀ ਅਤਿ ਅੰਨਾ ਬੋਲਾ॥ ਸਬਦੁ ਨ ਸੁਣਈ ਬਹੁ ਰੋਲ ਘਚੋਲਾ॥"* (੩੧੩) ਤਥਾ *"ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ॥"* (੪੯੬) ਵਾਲੀ ਸਾਡੀ ਹਾਲਤ ਬਣੀ ਹੋਈ ਹੈ। ਸਾਡੀ ਕਹਿਣੀ ਅਤੇ ਕਰਨੀ ਵਿਚ ਜ਼ਮੀਨ-ਅਸਮਾਨ ਵਰਗਾ ਅੰਤਰ ਹੈ। ਕਮਲ ਦੇ ਫੁੱਲ ਨੂੰ ਅਣਗੌਲਿਆਂ ਕਰਕੇ ਕਸੁੰਭੇ ਮਗਰ ਪਏ ਹੋਏ ਹਾਂ। ਜੀਵਨ ਵਿਚ ਦੋਗਲਾਪਣ, ਛੱਲ, ਕਪਟ, ਊਚ-ਨੀਚ ਅਤੇ ਜਾਤ-ਪਾਤੀ ਸੋਚ ਭਾਰੂ ਹੈ। ਸਾਡੀ ਹਾਲਤ *'ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ॥'* (੭੦੮) ਅਤੇ *'ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ॥ ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ॥'* (੫੩੬) ਵਾਲੀ ਹੋਈ ਹੋਈ ਹੈ। ਇਸ ਸਾਰੇ ਵਰਤਾਰੇ ਦਾ ਹੀ ਨਤੀਜਾ ਹੈ ਕਿ ਸਾਡੀ ਅਜੋਕੀ

ਨੌਜੁਆਨ ਪੀੜ੍ਹੀ ਅੰਦਰ ਸਾਡੀ ਮੰਦ ਪਰਵਿਰਤੀ, ਗਲਤ ਵਿਹਾਰ ਅਤੇ ਨਿਘਰੇ ਹੋਏ ਦੋਗਲੇ ਆਚਰਣ ਕਾਰਨ ਤਿੱਖਾ ਪ੍ਰਤੀਕਰਮ ਹੈ ਅਤੇ ਉਹ ਨਿਰਾਸ਼ਤਾ ਕਾਰਨ ਹਨੇਰੇ ਵਿਚ ਹੱਥ-ਪੈਰ ਮਾਰਦੀ ਹੋਈ ਨੰਗੇਜਵਾਦ, ਅਸ਼ਲੀਲਤਾ, ਲੱਚਰਤਾ, ਮਾਰੂ ਨਸ਼ਿਆਂ ਅਤੇ ਪਤਿਤਪੁਣੇ ਦਾ ਬੁਰੀ ਤਰ੍ਹਾਂ ਸ਼ਿਕਾਰ ਹੋ ਰਹੀ ਹੈ। ਪੀਰ ਬੁੱਧੂ ਸ਼ਾਹ ਜੀ ਨੇ ਤਾਂ ਇਤਨੀ ਵੱਡੀ ਕੁਰਬਾਨੀ ਕਰਕੇ ਸਤਿਗੁਰਾਂ ਨਾਲ ਕੀਤਾ ਬਚਨ ਨਿਭਾ ਕੇ ਕੇਵਲ ਤੇ ਕੇਵਲ ਗੁਰੂ ਪਾਤਸ਼ਾਹ ਜੀ ਦੇ ਕੇਸਾਂ ਨੂੰ ਕੰਘਾ ਕਰਦਿਆਂ ਟੁੱਟੇ ਹੋਏ ਕੇਸ ਮੰਗੇ ਸਨ, ਜਿਨ੍ਹਾਂ ਨੂੰ ਪ੍ਰਾਪਤ ਕਰਕੇ ਉਹ ਧੰਨ ਹੋ ਗਿਆ ਸੀ ਪਰੰਤੂ ਸਾਡੀ ਅਧਖੜ੍ਹ ਅਤੇ ਨੌਜਵਾਨ ਪੀੜ੍ਹੀ ਉਨ੍ਹਾਂ ਹੀ 'ਕੇਸ ਗੁਰੂ ਕੀ ਮੋਹਰ' ਨੂੰ ਸਵੈ-ਇੱਛਾ ਨਾਲ ਹੀ ਕਤਲ ਕਰਵਾ ਕੇ ਖੁਸ਼ ਹੋ ਰਹੇ ਹਨ। ਬਦਕਿਸਮਤੀ ਵਾਲਾ ਅਤੇ ਦੁਖਦਾਇਕ ਹੈ ਇਹ ਸਾਰਾ ਵਰਤਾਰਾ। ਪੀਰ ਬੁੱਧੂ ਸ਼ਾਹ ਜੀ ਨੇ ਤਾਂ ਗੁਰੂ ਜੀ ਨਾਲ ਕੀਤਾ ਆਪਣਾ ਬਚਨ ਅਤੇ ਪ੍ਰੇਮ ਨਿਭਾਉਣ ਹਿਤ ਆਪਣਾ ਪਰਵਾਰ ਅਤੇ ਆਪਣੇ ਆਪ ਨੂੰ ਵੀ ਸ਼ਹੀਦ ਕਰਵਾ ਲਿਆ। ਉਹ ਧੰਨ ਹੋ ਗਿਆ ਸੀ ਅਤੇ ਉਸ ਦੀ ਵੰਸ ਵੀ ਸਦਾ-ਸਦਾ ਲਈ ਧੰਨ ਹੋ ਗਈ। ਪੀਰ ਜੀ ਉੱਤੇ ਗੁਰਬਾਣੀ ਦੀਆਂ ਇਹ ਤੁਕਾਂ ਪੂਰੀ ਤਰ੍ਹਾਂ ਢੁੱਕਦੀਆਂ ਹਨ, "*ਧੰਨੁ ਸੁ ਵੰਸੁ ਧੰਨੁ ਸੁ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ॥*" (੧੧੩੫) ਪਰੰਤੂ ਅਸੀਂ ਤਾਂ ਗੁਰੂ ਪ੍ਰਤੀ ਸਮਰਪਿਤ ਹੋਏ ਹੀ ਨਹੀਂ ਸਾਡੀ ਸ਼ਕਲ-ਸੂਰਤ ਕੇਵਲ ਵਿਖਾਵੇ ਮਾਤਰ ਹੀ ਰਹਿ ਗਈ ਹੈ। ਅਸੀਂ ਸਭ ਕੌਮੀ ਹਿਤਾਂ ਨੂੰ ਵਾਰ ਕੇ ਆਪਣੇ ਨਿੱਜੀ ਹਿੱਤਾਂ ਨੂੰ ਪਾਲਣ ਵਿਚ ਰੁੱਝੇ ਹੋਏ ਹਾਂ। ਅਸੀਂ ਲਾਲਚ-ਵਸ ਹੀ ਅਵੇਸਲੇ ਹਾਂ। ਆਪਣੀ ਗਲਤੀ ਮਹਿਸੂਸ ਕਰਕੇ ਦਰੁਸਤੀ ਕਰਨ ਦੀ ਥਾਂ ਦੋਸ਼ ਦੂਜਿਆਂ ਉੱਤੇ ਅਤੇ ਖਾਸ ਕਰਕੇ ਇਸ ਨਵੀਂ ਨੌਜੁਆਨ ਪੀੜ੍ਹੀ, ਜੋ ਸਾਡੀ ਹਰ ਪੱਖੋਂ ਵਾਰਸ ਹੈ, ਦੇ ਸਿਰ ਮੜ੍ਹ ਰਹੇ ਹਾਂ। ਅਜੇ ਵੀ ਵਕਤ ਹੈ ਕਿ ਆਪਣੇ ਅੰਦਰ ਝਾਤੀ ਮਾਰੀਏ, ਆਪਣੀਆਂ ਕਮੀਆਂ-ਕਮਜ਼ੋਰੀਆਂ, ਲਾਲਸਾਵਾਂ, ਅਮੁੱਕ ਇੱਛਾਵਾਂ ਅਤੇ ਅੰਦਰਲੇ ਦੋਗਲੇਪਣ ਨੂੰ ਸਮਝੀਏ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ "*ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ॥ ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ॥*" (੧੪੮) ਉਪਦੇਸ਼ ਦੇ ਰਹੱਸ ਨੂੰ ਸਮਝੀਏ ਅਤੇ ਮੁੜ ਗੁਰਮਤਿ ਜੁਗਤ ਅਨੁਸਾਰ ਆਪਣੇ ਸਤਿਗੁਰਾਂ ਨੂੰ ਸ਼ੁੱਧ ਭਾਵਨਾ ਨਾਲ ਮੁਕੰਮਲ ਰੂਪ ਵਿਚ ਸਮਰਪਿਤ ਹੋਈਏ, "*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥*" (੯੧੮) ਆਪਣੇ ਸਰੋਤ ਅਦੁੱਤੀ ਵਿਰਸੇ, ਵਿਲੱਖਣ ਸਿਧਾਂਤ ਅਤੇ ਇਤਿਹਾਸ ਨਾਲ ਜੁੜੀਏ ਨਹੀਂ ਤਾਂ ਸਾਡੀ ਹੋਂਦ-ਹਸਤੀ ਹੀ ਖ਼ਤਰੇ ਵਿਚ ਪੈ ਜਾਵੇਗੀ। "ਫਿਰ ਪਛਤਾਏ ਕਿਆ ਹੋਤ ਜਬ ਚਿੜੀਆ ਚੁਗ ਗਈ ਖੇਤ।" ਪੀਰ ਬੁੱਧੂ ਸ਼ਾਹ ਜੀ ਦੇ ਜੀਵਨ ਅਤੇ ਕੁਰਬਾਨੀ ਤੋਂ ਇਹੋ ਹੀ ਉਪਦੇਸ਼ ਮਿਲਦਾ ਹੈ ਅਤੇ ਉਨ੍ਹਾਂ ਪਰਉਪਕਾਰੀ, ਤਿਆਗੀ, ਪਰਮਾਰਥੀ ਅਤੇ ਸੱਚੇ ਤੋਂ ਸਬਕ ਸਿੱਖਣਾ, ਆਪਣੇ ਕਿਰਦਾਰ ਨੂੰ ਉਸ ਅਨੁਸਾਰ ਢਾਲਣਾ ਹੀ ਉਨ੍ਹਾਂ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ। ■

# ਅਦੁੱਤੀ ਨਿਸ਼ਕਾਮ ਸੇਵਕ : ਭਾਈ ਘਨੱਈਆ ਜੀ

*-ਡਾ. ਮੁਹੰਮਦ ਇਦਰੀਸ**

ਸਿੱਖ ਇਤਿਹਾਸ ਦੀ ਇਕ ਮਹਾਨ ਸ਼ਖ਼ਸੀਅਤ ਜਿਸ ਨੂੰ ਭਾਈ ਘਨੱਈਆ ਜੀ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਸ੍ਰੀ ਅਨੰਦਪੁਰ ਸਾਹਿਬ ਦੀ ਲੜਾਈ ਦੌਰਾਨ ਭਾਈ ਘਨੱਈਆ ਜੀ ਨੇ ਇਕ ਅਜਿਹੀ ਲਾਸਾਨੀ ਪਰੰਪਰਾ ਦਾ ਸਬੂਤ ਦਿੱਤਾ, ਜਿਸ ਦੀ ਮਿਸਾਲ ਦੁਨੀਆਂ ਦਾ ਇਤਿਹਾਸ ਫਰੋਲਣ 'ਤੇ ਸ਼ਾਇਦ ਨਾ ਮਿਲ ਸਕੇ। ਬਿਨਾਂ ਕਿਸੇ ਧਰਮ ਅਤੇ ਜਾਤ-ਪਾਤ ਦੇ ਭੇਦ-ਭਾਵ ਤੋਂ ਉਹ ਫੱਟੜ ਹੋਏ ਗੁਰੂ ਜੀ ਦੇ ਸਿੱਖਾਂ ਤੇ ਦੁਸ਼ਮਣਾਂ ਨੂੰ ਇਕ ਅੱਖ ਨਾਲ ਵੇਖਦੇ ਹੋਏ ਪਾਣੀ ਪਿਲਾਉਣ ਦੀ ਨਿਸ਼ਕਾਮ ਸੇਵਾ ਵਿਚ ਜੁੱਟੇ ਰਹੇ। ਜਦ ਗੁਰੂ ਜੀ ਨੇ ਭਾਈ ਘਨੱਈਆ ਜੀ ਤੋਂ ਦੁਸ਼ਮਣਾਂ ਨੂੰ ਪਾਣੀ ਪਿਲਾਉਣ ਦੀ ਗੱਲ ਦਾ ਰਾਜ਼ ਜਾਣਨਾ ਚਾਹਿਆ ਤਾਂ ਭਾਈ ਘਨੱਈਆ ਜੀ ਬੋਲ ਉਠੇ ਕਿ ਤੁਸੀਂ ਹੀ ਤਾਂ ਮੈਨੂੰ ਇਹ ਰਾਹ ਸਿਖਾਇਆ ਹੈ ਕਿ ਮਨੁੱਖ ਮਨੁੱਖ ਵਿਚ ਕੋਈ ਅੰਤਰ ਨਹੀਂ ਹੈ, ਇਸ ਕਰਕੇ ਸਭ ਜ਼ਖ਼ਮੀ ਮੈਨੂੰ ਬਰਾਬਰ ਨਜ਼ਰ ਆਉਂਦੇ ਹਨ। ਗੁਰੂ ਜੀ ਭਾਈ ਘਨੱਈਆ ਜੀ ਦੇ ਉੱਤਰ ਤੋਂ ਬਹੁਤ ਖੁਸ਼ ਹੋਏ।

ਭਾਈ ਘਨੱਈਆ ਜੀ ਦਾ ਜਨਮ ਪਿੰਡ ਸੋਧਰਾ (ਪਾਕਿਸਤਾਨ) ਵਿਖੇ ੧੬੪੮ ਈਸਵੀ ਵਿਚ ਮਾਤਾ ਸੁੰਦਰੀ ਜੀ ਦੇ ਘਰ ਹੋਇਆ। ਆਪ ਦੇ ਪਿਤਾ ਭਾਈ ਨੱਥੂ ਰਾਮ ਜੀ ਸਨ, ਜੋ ਇਕ ਵੱਡੇ ਸੌਦਾਗਰ ਸਨ। ਭਾਈ ਘਨੱਈਆ ਜੀ ਦੇ ਪਿਤਾ ਜੀ ਸ਼ਾਹੀ ਫੌਜਾਂ ਨੂੰ ਰਸਦ-ਪਾਣੀ ਪਹੁੰਚਾਉਣ ਦਾ ਕਾਰਜ ਕਰਦੇ ਸਨ। ਭਾਈ ਘਨੱਈਆ ਜੀ ਦੀ ਬਿਰਤੀ ਬਚਪਨ ਤੋਂ ਹੀ ਪ੍ਰਭੂ-ਭਗਤੀ ਵਿਚ ਲੱਗੀ ਹੋਈ ਸੀ। ਗਰੀਬਾਂ, ਅਨਾਥਾਂ, ਲੋੜਵੰਦਾਂ ਦੀ ਸੇਵਾ ਅਤੇ ਮਦਦ ਕਰਨਾ ਉਨ੍ਹਾਂ ਦਾ ਮੁੱਖ ਸ਼ੌਕ ਸੀ। ਮਨੁੱਖੀ ਸੇਵਾ ਦੀ ਲਗਨ ਦਾ ਦੀਵਾਨਾ ਭਾਈ ਘਨੱਈਆ ਜੀ ਕਮਜ਼ੋਰਾਂ, ਬਿਰਧਾਂ, ਅਜਨਬੀ ਮੁਸਾਫ਼ਰਾਂ ਦਾ ਸਹੀ ਪੈਰੋਕਾਰ ਹੋ ਨਿੱਬੜਿਆ। ਇਸ ਨਿਸ਼ਕਾਮ ਸੇਵਾ ਦੇ ਸਦਕੇ ਆਪਣੇ ਘਰ ਮਾਂ-ਬਾਪ ਕੋਲੋਂ ਡਾਂਟ-ਫਿਟਕਾਰ ਸਹਿੰਦੇ ਰਹਿੰਦੇ ਪਰ ਨਿਰਸਵਾਰਥ ਮਨੁੱਖਤਾ ਦੀ ਸੇਵਾ ਕਰਨ ਤੋਂ ਕਦੇ ਵੀ ਪਿੱਛੇ ਨਾ ਰਹਿੰਦੇ। ਇਸੇ ਰੰਗ ਨੂੰ ਮਾਣ ਕੇ ਭਾਈ ਘਨੱਈਆ ਜੀ ਨੂੰ ਦੁਨੀਆਂ-ਭਰ ਦੀ ਖੁਸ਼ੀ ਪ੍ਰਾਪਤ ਹੁੰਦੀ। ਕਿਹਾ ਜਾਂਦਾ ਹੈ ਕਿ ਆਪ ਜਦੋਂ ਵੀ ਆਪਣੇ ਘਰੋਂ ਬਾਹਰ ਜਾਂਦੇ ਆਪਣੀਆਂ ਜੇਬਾਂ ਨੂੰ ਕੌਡੀਆਂ, ਪੈਸਿਆਂ ਅਤੇ ਰੁਪਿਆਂ ਨਾਲ ਭਰ ਲੈਂਦੇ ਤੇ ਲੋੜਵੰਦਾਂ ਵਿਚ ਵੰਡ ਦਿੰਦੇ। ਭਾਈ ਘਨੱਈਆ ਜੀ ਗਰੀਬਾਂ ਅਤੇ ਬੇਵੱਸ ਲੋਕਾਂ ਉੱਪਰ ਢਾਹੇ ਜਾਂਦੇ ਜ਼ੁਲਮ ਨੂੰ ਵੇਖ, ਉਨ੍ਹਾਂ ਪ੍ਰਤੀ ਆਪਣਾ ਸਭ ਕੁਝ ਵਾਰਨ ਲਈ ਤੱਤਪਰ ਰਹਿੰਦੇ। ਉਹ ਰਸਤਿਆਂ ਅਤੇ ਸੜਕਾਂ ਉੱਪਰ ਮੁਸਾਫਰਾਂ ਅਤੇ

** ਲੈਕਚਰਾਰ, ਇਤਿਹਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਫੋਨ : ੯੮੧੪੧-੭੧੭੮੬*

ਬੇਗਾਰੀਆਂ ਦਾ ਸਾਮਾਨ ਚੁੱਕੀ ਫਿਰਦੇ। ਮਾਂ-ਬਾਪ ਨੂੰ ਭਾਈ ਘਨੱਈਆ ਜੀ ਦੀ ਇਹ ਗੱਲ ਪਸੰਦ ਨਹੀਂ ਸੀ।

ਪਿਤਾ ਜੀ ਦੇ ਅਕਾਲ ਚਲਾਣੇ ਤੋਂ ਬਾਅਦ ਸਾਰੇ ਭਰਾਵਾਂ ਵਿੱਚੋਂ ਵੱਡੇ ਹੋਣ ਕਰਕੇ ਪਰਵਾਰ ਦੀ ਜ਼ਿੰਮੇਵਾਰੀ ਆਪ ਦੇ ਸਿਰ ਉੱਪਰ ਹੀ ਆਈ। ਆਪ ਸ਼ਾਹੀ ਫੌਜਾਂ ਨੂੰ ਰਸਦ-ਪਾਣੀ ਪਹੁੰਚਾਉਣ ਦੇ ਕੰਮ ਵਿਚ ਡਟ ਗਏ। ਇਸ ਸਮੇਂ ਹਿੰਦੁਸਤਾਨ ਵਿਚ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦਾ ਰਾਜ ਸੀ ਅਤੇ ਦੂਸਰੇ ਪਾਸੇ ਗੁਰਗੱਦੀ ਉੱਪਰ ਸ੍ਰੀ ਗੁਰੂ ਤੇਗ ਬਹਾਦਰ ਜੀ ਬਿਰਾਜਮਾਨ ਸਨ।

ਭਾਈ ਨੰਨੂਆਂ ਨਾਂ ਦੇ ਸਿੱਖ ਕੋਲੋਂ ਇਕ ਵਾਰੀ ਭਾਈ ਘਨੱਈਆ ਜੀ ਨੇ ਸਲੋਕ ਸੁਣੇ ਤਾਂ ਐਸੀ ਖਿੱਚ ਪਈ ਕਿ ਪ੍ਰੇਮ ਵਿਚ ਲੀਨ ਹੋ ਗਏ। ਬੈਰਾਗ ਦੀ ਅਵਸਥਾ ਉਪਜ ਗਈ। ਮੋਹ-ਮਾਇਆ ਅਤੇ ਜਗਤ ਦੇ ਸੁਖਾਂ ਨੂੰ ਭੁਲਾ ਕੇ ਜੰਗਲਾਂ ਨੂੰ ਨਿਕਲ ਗਏ। ਥਾਂ-ਥਾਂ ਉੱਪਰ ਫਿਰਦੇ ਗੋਬਿੰਦ ਦੀ ਪ੍ਰਾਪਤੀ ਲਈ ਕੋਈ ਉਪਾਅ ਲੱਭਦੇ ਰਹਿੰਦੇ। ਫਿਰਦੇ-ਫਿਰਦੇ ਇਕ ਗੁਰਸਿੱਖ ਨਾਲ ਮੇਲ ਹੋਇਆ ਅਤੇ ਉਸ ਨੂੰ ਸਾਰੀ ਮਨੋਦਸ਼ਾ ਦਾ ਹਾਲ ਸੁਣਾਇਆ। ਉਸ ਗੁਰਸਿੱਖ ਨੇ ਕਿਹਾ ਕਿ ਤੁਸੀਂ ਗ੍ਰਿਹਸਤ ਤਿਆਗ ਕੇ ਚੰਗਾ ਨਹੀਂ ਕੀਤਾ। ਭਾਈ ਸਾਹਿਬ ਨੇ ਉਸ ਸਿੱਖ ਤੋਂ ਪੁੱਛਿਆ ਕਿ ਅਵਿਨਾਸ਼ੀ ਖੇਮ ਕਿੱਥੋਂ ਮਿਲੇ ਤਾਂ ਸਿੱਖ ਨੇ ਕਿਹਾ ਕਿ ਅਸਲ ਪ੍ਰਸੰਨਤਾ ਲੈਣ ਵਿਚ ਨਹੀਂ ਦੇਣ ਵਿਚ ਹੈ।

ਇਕ ਵਾਰ ਭਾਈ ਜੀ ਸੰਗਤ ਨਾਲ ਸ੍ਰੀ ਅਨੰਦਪੁਰ ਸਾਹਿਬ ਆਏ। ਆਪ ਜੀ ਨੂੰ ਆਉਂਦਿਆਂ ਹੀ ਪਾਣੀ ਦਾ ਘੜਾ ਭਰ ਕੇ ਲਿਆਉਣ ਲਈ ਕਿਹਾ ਗਿਆ। ਆਪ ਜੀ ਨੇ ਜਦੋਂ ਪਾਣੀ ਲਿਆਂਦਾ ਤਾਂ ਗੁਰੂ ਸਾਹਿਬ ਨੇ ਹੱਥ ਧੋ ਕੇ ਬਾਕੀ ਦਾ ਪਾਣੀ ਡੋਲ੍ਹ ਦਿੱਤਾ ਅਤੇ ਹੋਰ ਪਾਣੀ ਦਾ ਘੜਾ ਭਰ ਕੇ ਲਿਆਉਣ ਲਈ ਕਿਹਾ। ਗੁਰੂ ਜੀ ਨੇ ਪੈਰ ਧੋਤੇ ਅਤੇ ਬਾਕੀ ਦਾ ਪਾਣੀ ਫੇਰ ਡੋਲ੍ਹ ਦਿੱਤਾ। ਇਸ ਤਰ੍ਹਾਂ ਕਾਫੀ ਸਮਾਂ ਹੁੰਦਾ ਰਿਹਾ। ਗੁਰੂ ਜੀ ਇਹ ਪਰਖ ਰਹੇ ਸਨ ਕਿ ਜੇ ਅੱਜ ਗੁਰੂ ਦਾ ਪਾਣੀ ਡੋਲ੍ਹਣਾ ਇਸ ਨੂੰ ਚੁੱਭਿਆ ਤਾਂ ਆਉਣ ਵਾਲੇ ਸਮੇਂ ਵਿਚ ਇਹ ਸਭ ਨੂੰ ਇਕ ਜਾਣ ਕੇ ਪਾਣੀ ਕਿਵੇਂ ਪਿਲਾਏਗਾ। ਪਰ ਭਾਈ ਘਨੱਈਆ ਜੀ ਤਾਂ ਅਨੰਤ ਨੂੰ ਲੱਭਣ ਲਈ ਆਏ ਸਨ। ਨਾ ਗੁਰੂ ਕੀ ਕਰਨੀ 'ਤੇ ਗ਼ਿਲਾ ਕੀਤਾ, ਨਾ ਕਿੰਤੂ ਤੇ ਨਾ ਹੀ ਚਿੰਤਾ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਨਜ਼ਰ ਭਰ ਕੇ ਭਾਈ ਘਨੱਈਆ ਜੀ ਵੱਲ ਵੇਖਿਆ ਤਾਂ ਸਾਖੀਕਾਰ ਲਿਖਦਾ ਹੈ ਕਿ ਉਸ ਸਮੇਂ ਆਪ ਜੀ ਨੂੰ ਹੋਰ ਉੱਚੀ ਰੂਹਾਨੀ ਅਵਸਥਾ ਪ੍ਰਾਪਤ ਹੋ ਗਈ। ਆਪ ਜੀ ਨੇ ਕੁਝ ਚਿਰ ਹੋਰ ਜਦ ਸੰਗਤਾਂ ਅਤੇ ਗੁਰੂ ਸਾਹਿਬ ਦੇ ਘੋੜਿਆਂ ਦੀ ਸੇਵਾ ਕੀਤੀ ਤਾਂ ਬਖ਼ਸ਼ਿਸ਼ਾਂ ਕਰਦੇ ਨੌਵੇਂ ਪਾਤਸ਼ਾਹ ਨੇ ਫ਼ਰਮਾਇਆ ਕਿ "ਇਹ ਦਾਤ ਭਰੋਸਗੀ ਦੀ ਤੁਹਾਨੂੰ ਮਿਲੀ ਹੈ, ਹੋਰਨਾਂ ਨੂੰ ਵੀ ਵੰਡੋ।" ਭਾਈ ਜੀ ਨੇ ਅਟਕ ਤੋਂ ਕੋਈ ੨੦ ਕੋਹ ਉਰਾਂ ਇਕ ਪਿੰਡ ਕਾਵੇ ਵਿਚ ਧਰਮਸ਼ਾਲਾ ਬਣਾ ਕੇ ਸੇਵਾ ਦੇ ਪ੍ਰਚਾਰ ਦਾ ਪ੍ਰਵਾਹ

ਚਲਾਇਆ। ਮਾਨਵ-ਸੇਵਾ ਵਿਚ ਪਰਮਾਤਮਾ ਦੀ ਪ੍ਰਾਪਤੀ ਆਪਣਾ ਜੀਵਨ-ਮਕਸਦ ਉਲੀਕ ਲਿਆ। ਇਸ ਕਾਵੇ ਪਿੰਡ ਵਿਚ ਹੀ ਮੁਸਾਫ਼ਰਾਂ ਲਈ ਪਾਣੀ ਅਤੇ ਹਰ ਸਹੂਲਤ ਦਾ ਪ੍ਰਬੰਧ ਕੀਤਾ। ਇਥੇ ਹੀ ਆਪ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਬਾਰੇ ਸੁਣਿਆ। ਫਿਰ ਆਪ ਪਿੰਡ ਕਾਵੇ ਤੋਂ ਸ੍ਰੀ ਅਨੰਦਪੁਰ ਸਾਹਿਬ ਵਿਖੇ ਆ ਗਏ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਜੁਟ ਗਏ। ਆਪ ਦਿਨ-ਰਾਤ ਮੋਢੇ 'ਤੇ ਪਾਣੀ ਦੀ ਮਸ਼ਕ ਰੱਖਦੇ ਤੇ ਸੰਗਤਾਂ ਨੂੰ ਪਾਣੀ ਪਿਆਉਂਦੇ।

ਸ੍ਰੀ ਅਨੰਦਪੁਰ ਸਾਹਿਬ ਦੀ ਲੜਾਈ ਵਿੱਚੋਂ ਆਪ ਸਭ ਜ਼ਖ਼ਮੀਆਂ ਨੂੰ ਬਿਨਾਂ ਕਿਸੇ ਭੇਦ-ਭਾਵ ਦੇ ਪਾਣੀ ਪਿਆਉਂਦੇ ਗਏ। ਜਦੋਂ ਸਿੰਘਾਂ ਨੇ ਗੁਰੂ ਜੀ ਪਾਸ ਸ਼ਿਕਾਇਤ ਕੀਤੀ ਕਿ ਅਸੀਂ ਦੁਸ਼ਮਣਾਂ ਨੂੰ ਜ਼ਖ਼ਮੀ ਕਰਦੇ ਹਾਂ ਪਰ ਭਾਈ ਘਨੱਈਆ ਜੀ ਦੁਸ਼ਮਣਾਂ ਨੂੰ ਪਾਣੀ ਪਿਆ ਕੇ ਫਿਰ ਹੋਸ਼ ਵਿਚ ਲੈ ਆਉਂਦਾ ਹੈ ਤਾਂ ਗੁਰੂ ਜੀ ਦੇ ਪੁੱਛਣ 'ਤੇ ਭਾਈ ਘਨੱਈਆ ਜੀ ਨੇ ਕਿਹਾ ਕਿ 'ਮਹਾਰਾਜ, ਮੈਨੂੰ ਤਾਂ ਹਰ ਕਿਸੇ ਵਿੱਚੋਂ ਤੁਹਾਡਾ ਹੀ ਮੁੱਖ ਨਜ਼ਰ ਆਉਂਦਾ ਹੈ।' ਗੁਰੂ ਜੀ ਨੇ ਭਾਈ ਘਨੱਈਆ ਜੀ ਨੂੰ ਆਪਣੀ ਹਿੱਕ ਨਾਲ ਲਾ ਲਿਆ ਅਤੇ ਕਿਹਾ ਕਿ 'ਭਾਈ ਘਨੱਈਆ, ਤੂੰ ਧੰਨ ਹੈਂ, ਧੰਨ ਤੇਰੀ ਕਮਾਈ ਹੈ!' ਗੁਰੂ ਜੀ ਨੇ ਭਾਈ ਘਨੱਈਆ ਜੀ ਨੂੰ ਇਕ ਮੱਲ੍ਹਮ ਦੀ ਡੱਬੀ ਵੀ ਦਿੱਤੀ ਤੇ ਫ਼ਰਮਾਇਆ ਕਿ 'ਜ਼ਖ਼ਮੀਆਂ ਨੂੰ ਪਾਣੀ ਦੇ ਨਾਲ-ਨਾਲ ਮੱਲ੍ਹਮ-ਪੱਟੀ ਵੀ ਕਰਦਾ ਜਾਹ।' ਆਪ ਜੀ ਦੀਆਂ ਪੈੜਾਂ 'ਤੇ ਕਈ ਨਿਸ਼ਕਾਮ ਸੇਵਕ ਸੇਵਾ ਦੇ ਖੇਤਰ ਵਿਚ ਕਮਰਕੱਸਾ ਕਰਕੇ ਉਤਰੇ। ਜੋ ਜੰਗਾਂ ਵਿਚ ਤੁਰਕ-ਅਤੁਰਕ ਦਾ ਵਿਤਕਰਾ ਮੇਟ ਕੇ ਜਲ ਦੀ ਸੇਵਾ ਤੇ ਫੱਟਾਂ ਨੂੰ ਸੀਂਦੇ ਤੇ ਪੱਟੀ ਬੰਨ੍ਹਦੇ। ਭਾਈ ਘਨੱਈਆ ਜੀ ਦਾ ਨਾਮ ਨਿਸ਼ਕਾਮ ਸੇਵਾ ਦਾ ਇਕ ਪ੍ਰਤੀਕ ਬਣ ਚੁੱਕਾ ਹੈ।

ਭਾਈ ਘਨੱਈਆ ਜੀ ਦੇ ਸੁਭਾਉ ਸਬੰਧੀ ਲਿਖਿਆ ਮਿਲਦਾ ਹੈ ਕਿ ਉਹ ਸਦਾ ਹੀ ਸਹਿਜ ਵਿਚ ਵਿਚਰਦੇ ਸਨ ਤੇ ਕਦੇ ਵੀ ਨਿੱਜ ਦਾ ਖਿਆਲ ਨਹੀਂ ਸਨ ਕਰਦੇ। ਉਹ ਪਰਉਪਕਾਰ ਲਈ ਸਦਾ ਤੱਤਪਰ ਰਹਿੰਦੇ ਸਨ। ਭਾਈ ਘਨੱਈਆ ਜੀ ਦੁਆਰਾ ਅਰੰਭੀ ਗਈ ਸੇਵਾ-ਪੰਥੀ ਸੰਸਥਾ ਨੇ ਸਾਰੀ ਦੁਨੀਆਂ ਦੇ ਇਤਿਹਾਸ ਨੂੰ ਇਕ ਨਵਾਂ ਮੋੜ ਦਿੱਤਾ ਸੀ।

ਭਾਈ ਸਾਹਿਬ ਨੇ ਸਾਰੀ ਉਮਰ ਮਨੁੱਖਤਾ ਦੀ ਸੇਵਾ ਵਿਚ ਆਪਣਾ ਜੀਵਨ ਲਗਾ ਦਿੱਤਾ। ਉਨ੍ਹਾਂ ਦਾ ਮਿਸ਼ਨ ਇਕਤਰਫ਼ਾ ਨਹੀਂ ਸਗੋਂ ਹਰ ਕੌਮ ਅਤੇ ਧਰਮ ਦੀ ਰਹਿਬਰੀ ਕਰਦਾ ਸੀ। ਆਪ ੭੦ ਸਾਲ ਦੀ ਉਮਰ ਭੋਗ ੧੭੮੧ ਈਸਵੀ ਵਿਚ ਪ੍ਰਭੂ-ਚਰਨਾਂ ਵਿਚ ਜਾ ਬਿਰਾਜੇ। ਸੱਚਮੁਚ ਹੀ ਭਾਈ ਘਨੱਈਆ ਜੀ ਮਨੁੱਖਤਾ ਦੇ ਇਕ ਅਦੁੱਤੀ ਨਿਸ਼ਕਾਮ ਸੇਵਕ ਸਨ।



*ਜਿਹੋ ਜਿਹਾ ਮੈਂ ਦੇਖਿਆ/ਸੁਣਿਆ*

# ਸਿਕਲੀਗਰ ਭਾਈਚਾਰੇ ਵੱਲੋਂ ਉਸਾਰੀ ਅਧੀਨ ਗੁਰਦੁਆਰਾ ਸ੍ਰੀ ਸੰਗਤ ਸਾਹਿਬ, ਭੁਸਾਵਲ

*-ਡਾ. ਪਰਮਵੀਰ ਸਿੰਘ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਸਤਰਧਾਰੀ ਹੋ ਕੇ ਜ਼ੁਲਮ ਦੇ ਵਿਰੁੱਧ ਸੰਘਰਸ਼ ਅਰੰਭ ਕੀਤਾ ਤਾਂ ਜੰਗਾਂ-ਯੁੱਧਾਂ ਵਿਚ ਕੰਮ ਆਉਣ ਵਾਲੇ ਹਰ ਪ੍ਰਕਾਰ ਦੇ ਅਸਤਰਾਂ-ਸ਼ਸਤਰਾਂ ਦੀ ਵਰਤੋਂ ਕਰਨ ਦੀ ਖੁਲ੍ਹ ਵੀ ਦਿੱਤੀ। ਸ਼ਸਤਰਾਂ ਨਾਲ ਉਨ੍ਹਾਂ ਦਾ ਪ੍ਰੇਮ ਦਸਮ ਗ੍ਰੰਥ ਦੀਆਂ ਰਚਨਾਵਾਂ ਵਿੱਚੋਂ ਵੀ ਸਪਸ਼ਟ ਦਿਖਾਈ ਦਿੰਦਾ ਹੈ:

*ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ॥*
*ਸੈਫ ਸਰੋਹੀ ਸੈਹਥੀ ਇਹੈ ਹਮਾਰੈ ਪੀਰ॥* *(ਸ਼ਸਤ੍ਰ ਨਾਮ ਮਾਲਾ, ੩)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਜਿਹੜੇ ਸ਼ਸਤਰ ਵਰਤੇ ਜਾਂਦੇ ਸਨ, ਉਨ੍ਹਾਂ ਵਿੱਚੋਂ ਪੰਜ ਸ਼ਸਤਰਾਂ ਦਾ ਵਰਨਨ ਕਰਦੇ ਹੋਏ ਕਵੀ ਸੈਨਾਪਤਿ ਦੱਸਦੇ ਹਨ:

*ਮਾਰੇ ਸ਼ਮਸ਼ੇਰਨ ਕੇ ਲੋਥਨਿ ਪੈ ਲੋਥਿ ਡਾਰੀ*
*ਤੀਰਨ ਕੇ ਮਾਰੇ ਕਹੂ ਧੀਰਜ ਨ ਧਰ ਹੀ।*
*ਮਾਰੇ ਬੰਦੂਕਨ ਕੈ ਦੀਨੇ ਅਸਵਾਰ ਡਾਰ,*
*ਨੇਜ਼ਨ ਕੇ ਮਾਰੇ ਨਰ ਧਰਨੀ ਪਰ ਧਰ ਹੀ।*
*ਮਾਰੇ ਜਮਧਾਰਨ ਕੇ ਜੀਵਨ ਕੋ ਨਾਹਿ ਮੂਲ,*
*ਬਾਂਧੇ ਹਥਿਆਰ ਪਾਂਚ ਖਾਲਸਾ ਜੀ ਲਰ ਹੀ।* *(ਸ੍ਰੀ ਗੁਰ ਸੋਭਾ, ੩੨੫)*

ਗੁਰੂ ਸਾਹਿਬ ਲਈ ਸ਼ਸਤਰ ਬਣਾਉਣ ਵਾਸਤੇ ਸਿਕਲੀਗਰ ਭਾਈਚਾਰਾ ਪ੍ਰਸਿੱਧ ਮੰਨਿਆ ਗਿਆ ਹੈ। ਸਿਕਲ ਦਾ ਭਾਵ ਹੈ, ਜੰਗ ਉਤਾਰ ਕੇ ਸ਼ਸਤਰਾਂ ਨੂੰ ਚਮਕਾਉਣਾ ਅਤੇ ਜਿਹੜੇ ਇਹ ਕੰਮ ਕਰਦੇ ਹਨ, ਉਨ੍ਹਾਂ ਨੂੰ ਸਿਕਲੀਗਰ ਕਿਹਾ ਜਾਂਦਾ ਹੈ। ਨਾਂਦੇੜ ਤਕ ਇਹ ਭਾਈਚਾਰਾ ਗੁਰੂ ਸਾਹਿਬ ਦੇ ਨਾਲ ਸੀ ਅਤੇ ਗੁਰੂ ਜੀ ਦੇ ਜੋਤੀ-ਜੋਤਿ ਸਮਾਉਣ ਉਪਰੰਤ ਵੀ ਇਹ ਲੋਕ ਜਿਥੇ ਸ਼ਸਤਰ ਬਣਾਉਣ ਦਾ ਕੰਮ ਕਰਦੇ ਰਹੇ, ਉਥੇ ਨਾਲ ਹੀ ਗੁਰੂ ਸਾਹਿਬ ਦੀ ਛੋਹ ਪ੍ਰਾਪਤ ਸ਼ਸਤਰਾਂ ਨੂੰ ਚਮਕਾ ਕੇ ਸੰਭਾਲਣ ਦਾ ਕਾਰਜ ਵੀ ਕਰਦੇ ਰਹੇ। ਅਜੋਕੇ ਸਮੇਂ ਵਿਚ ਵੀ ਨਾਂਦੇੜ ਵਿਖੇ ਗੁਰੂ ਸਾਹਿਬ ਦੀ ਛੋਹ ਪ੍ਰਾਪਤ ਸ਼ਸਤਰਾਂ ਦੀ ਸੇਵਾ ਇਸੇ ਭਾਈਚਾਰੇ ਨਾਲ ਸੰਬੰਧਤ ਵਿਅਕਤੀ ਹੀ ਕਰ ਰਹੇ ਹਨ।

ਦੱਖਣ ਵਿਚ ਸਿਕਲੀਗਰ ਭਾਈਚਾਰਾ ਕਿਸੇ ਇਕ ਸਥਾਨ 'ਤੇ ਕੇਂਦਰਿਤ ਨਹੀਂ ਹੈ, ਬਲਕਿ ਵੱਖ-ਵੱਖ ਸ਼ਹਿਰਾਂ ਅਤੇ ਕਸਬਿਆਂ ਵਿਚ ਉਨ੍ਹਾਂ ਦੇ ਛੋਟੇ-ਛੋਟੇ ਟੋਲੇ ਦੇਖੇ ਜਾ ਸਕਦੇ ਹਨ। ਰੋਜੀ-ਰੋਟੀ ਦੀ ਸਮੱਸਿਆ ਨੇ ਇਨ੍ਹਾਂ ਨੂੰ ਵੱਖ-ਵੱਖ ਥਾਵਾਂ 'ਤੇ ਜਾਣ

* *ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।। ਮੋ: 98720-74322.*

ਲਈ ਮਜਬੂਰ ਕਰ ਦਿੱਤਾ ਹੈ ਕਿਉਂਕਿ ਇੱਕੋ ਕਿੱਤੇ ਨਾਲ ਸੰਬੰਧਿਤ ਲੋਕ ਇਕ ਸਥਾਨ 'ਤੇ ਇਕੱਠੇ ਨਹੀਂ ਰਹਿ ਸਕਦੇ ਅਤੇ ਉਨ੍ਹਾਂ ਨੂੰ ਆਪਣੀਆਂ ਲੋੜਾਂ ਦੀ ਪੂਰਤੀ ਲਈ ਉਜਰਤ ਕਮਾਉਣ ਵਾਸਤੇ ਭਟਕਣਾ ਪੈ ਰਿਹਾ ਹੈ। ਜਿਥੇ-ਜਿਥੇ ਵੀ ਇਸ ਭਾਈਚਾਰੇ ਨਾਲ ਸੰਬੰਧਿਤ ਲੋਕ ਗਏ ਹਨ, ਉਨ੍ਹਾਂ ਉਥੋਂ ਦੇ ਵਿਸ਼ਵਾਸਾਂ ਨੂੰ ਗ੍ਰਹਿਣ ਕਰਨ ਦੀ ਥਾਂ ਗੁਰੂ ਦੀ ਸਿੱਖਿਆ ਨੂੰ ਆਪਣੇ ਮਨ ਵਿਚ ਵਸਾਉਣ ਦਾ ਪੂਰਨ ਯਤਨ ਕੀਤਾ ਹੈ ਅਤੇ ਜਿਥੇ ਸੰਭਵ ਹੋ ਸਕਿਆ ਉਥੇ ਉਨ੍ਹਾਂ ਨੇ ਗੁਰਦੁਆਰਾ ਸਾਹਿਬ ਬਣਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਵੀ ਕੀਤਾ ਹੈ। ਇਹ ਲੋਕ ਕਦੇ ਵੀ ਆਪਣੇ ਆਪ ਨੂੰ ਗੁਰੂ ਤੋਂ ਦੂਰ ਨਹੀਂ ਸਮਝਦੇ ਅਤੇ ਮਰਣੇ-ਪਰਣੇ ਦੇ ਆਪਣੇ ਸਮੂਹ ਕਾਰਜ ਸ੍ਰੀ ਗੁਰੂ ਗ੍ਰੰਥ ਸਾਹਿਬ ਦੁਆਰਾ ਹੀ ਸੰਪੂਰਨ ਕਰਦੇ ਹਨ। ਸਿਕਲੀਗਰ ਭਾਈਚਾਰੇ ਦਾ ਇਕ ਛੋਟਾ ਜਿਹਾ ਸਮੂਹ ਭੁਸਾਵਲ, ਮਹਾਂਰਾਸ਼ਟਰ ਵਿਖੇ ਵੀ ਵਸਿਆ ਹੋਇਆ ਹੈ, ਉਥੇ ਉਨ੍ਹਾਂ ਨੇ ਇਕ ਗੁਰਦੁਆਰਾ ਸੰਗਤ ਸਾਹਿਬ ਦੀ ਸਥਾਪਨਾ ਕੀਤੀ ਹੈ ਜਿਸ ਦੀ ਉਸਾਰੀ ਦਾ ਕਾਰਜ ਚੱਲ ਰਿਹਾ ਹੈ।

ਭੁਸਾਵਲ ਦਿੱਲੀ-ਮੁੰਬਈ ਮੁੱਖ ਰੇਲ ਮਾਰਗ ਨਾਲ ਜੁੜਿਆ ਹੋਇਆ ਮਹਾਂਰਾਸ਼ਟਰ ਪ੍ਰਾਂਤ ਦਾ ਇਕ ਨਗਰ ਹੈ, ਜਿਹੜਾ ਕਿ ਕੇਲੇ ਦੀ ਖੇਤੀ ਲਈ ਪ੍ਰਸਿੱਧ ਹੈ। ਇਸ ਨਗਰ ਦੇ ਪੱਛੜੇ ਜਿਹੇ ਇਲਾਕੇ ਵਿਚ ਸਿਕਲੀਗਰ ਭਾਈਚਾਰੇ ਦਾ ਇਕ ਛੋਟਾ ਜਿਹਾ ਸਮੂਹ ਨਿਵਾਸ ਕਰ ਰਿਹਾ ਹੈ। ਭੁਸਾਵਲ ਵਿਖੇ ਜਦੋਂ ਉਨ੍ਹਾਂ ਬਾਰੇ ਪਤਾ ਲੱਗਿਆ ਤਾਂ ਉਨ੍ਹਾਂ ਨੂੰ ਮਿਲਣ ਲਈ ਚਲੇ ਗਏ। ਜਦੋਂ ਉਨ੍ਹਾਂ ਕੋਲ ਪੁੱਜੇ ਤਾਂ ਉਹ ਰੋਜ਼ਾਨਾ ਦੇ ਕੰਮਾਂ ਵਿਚ ਲੱਗੇ ਹੋਏ ਸਨ, ਸਾਨੂੰ ਦੇਖਦੇ ਹੀ ਉਹ ਲੋਕ ਭੱਜ ਕੇ ਇਕੱਠੇ ਹੋਏ ਅਤੇ ਅਨਜਾਣ ਹੁੰਦੇ ਹੋਏ ਵੀ ਬੜੀ ਗਰਮਜੋਸ਼ੀ ਨਾਲ ਉਨ੍ਹਾਂ ਸਾਡਾ ਸਵਾਗਤ ਕੀਤਾ। ਅਸੀਂ ਉਨ੍ਹਾਂ ਨੂੰ ਗੁਰਦੁਆਰੇ ਸਾਹਿਬ ਬਾਰੇ ਪੁੱਛਿਆ ਤਾਂ ਉਹ ਸਾਨੂੰ ਨਾਲ ਹੀ ਬਣੇ ਹੋਏ ਇਕ ਕਮਰੇ ਦੇ ਉਪਰ ਲੈ ਗਏ ਜਿਥੇ ਰੋਜ਼ਾਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਜਗ੍ਹਾ ਦੀ ਕਮੀ ਹੋਣ ਕਰਕੇ ਪ੍ਰਕਾਸ਼ ਅਸਥਾਨ ਅਤੇ ਸੁਖ ਆਸਨ ਅਸਥਾਨ ਇਕ ਛੋਟੇ ਜਿਹੇ ਕਮਰੇ ਵਿਚ ਹੀ ਹੈ।

ਸਿਕਲੀਗਰ ਭਾਈਚਾਰੇ ਵਿੱਚੋਂ ੬੬ ਸਾਲ ਦੇ ਇਕ ਬਜ਼ੁਰਗ ਕੰਚਨ ਸਿੰਘ ਨੇ ਦੱਸਿਆ ਕਿ ਨਾਂਦੇੜ ਉਨ੍ਹਾਂ ਦਾ ਮੂਲ ਸਥਾਨ ਸੀ ਅਤੇ ਉਸ ਦਾ ਜਨਮ ਵੀ ਉਸੇ ਸਥਾਨ 'ਤੇ ਹੀ ਹੋਇਆ ਸੀ। ਉਨ੍ਹਾਂ ਦੱਸਿਆ ਕਿ ਲਗਪਗ ੫੫-੬੦ ਸਾਲ ਪਹਿਲਾਂ ਉਨ੍ਹਾਂ ਦੇ ਪਿਤਾ ਸਰਦਾਰ ਗਿਆਨ ਸਿੰਘ ਜੀ ਇਸ ਸਥਾਨ 'ਤੇ ਆਪਣੇ ਪਰਵਾਰ ਸਮੇਤ ਆਏ ਸਨ। ਨਾਂਦੇੜ ਤੋਂ ਇਥੇ ਆਉਣ ਸਮੇਂ ਉਨ੍ਹਾਂ ਦੇ ਪਿਤਾ ਜੀ ਇਕ ਬਕਸੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੋਥੀਆਂ ਅਤੇ ਗੁਟਕੇ ਆਪਣੇ ਸਿਰ 'ਤੇ ਚੁੱਕ ਕੇ ਇਥੇ ਲਿਆਏ ਸਨ ਅਤੇ ਉਨ੍ਹਾਂ ਅੱਗੇ ਮੱਥਾ ਟੇਕ ਕੇ ਹੀ ਕੋਈ ਕਾਰਜ ਕਰਦੇ ਸਨ। ਭੁਸਾਵਲ ਵਿਖੇ ਇਹ ਇਕ ਖੁਲ੍ਹਾ ਸਥਾਨ ਸੀ ਜਿਥੇ ਜੰਗਲ ਸੀ, ਦੋ ਚਾਰ ਝੌਂਪੜੇ

ਦਿਖਾਈ ਦਿੰਦੇ ਸਨ। ਇਥੋਂ ਇਕ ਕੱਚੀ ਸੜਕ ਵੀ ਲੰਘਦੀ ਸੀ ਜਿਹੜੀ ਦੂਜੇ ਨਗਰਾਂ ਨਾਲ ਜਾ ਮਿਲਦੀ ਸੀ, ਇਸ ਕਰਕੇ ਬਜ਼ੁਰਗਾਂ ਨੇ ਇਥੇ ਆ ਡੇਰਾ ਲਾਇਆ ਸੀ। ਉਨ੍ਹਾਂ ਨੇ ਸਭ ਤੋਂ ਪਹਿਲਾਂ ਇਥੇ ਲੱਕੜੀ ਦੀਆਂ ਕੰਧਾਂ ਉੱਤੇ ਟੀਨ ਦੀਆਂ ਚਾਦਰਾਂ ਪਾ ਕੇ ਇਕ ਛੋਟਾ ਜਿਹਾ ਕਮਰਾ ਉਸਾਰਿਆ ਜਿਸ ਵਿਚ ਉਨ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ। ਸੰਗਤ ਦੀ ਸਹਾਇਤਾ ਨਾਲ ਇਕ ਪੱਕਾ ਕਮਰਾ ਤਿਆਰ ਕੀਤਾ ਗਿਆ ਤਾਂ ਕਿ ਲੋਕ ਆਪੋ-ਆਪਣੇ ਕਾਰ-ਵਿਹਾਰ ਗੁਰੂ ਦੀ ਹਜ਼ੂਰੀ ਵਿਚ ਕਰ ਸਕਣ। ਇਹ ਕਮਰਾ ਛੋਟਾ ਲੱਗਣ ਲੱਗਿਆ ਤਾਂ ਇਸ ਦੇ ਉਪਰ ਹੀ ਇਕ ਹੋਰ ਕਮਰਾ ਤਿਆਰ ਕਰਨਾ ਅਰੰਭ ਕਰ ਦਿੱਤਾ। ਕਮਰੇ ਦਾ ਕੰਮ ਪੂਰਾ ਹੋ ਚੁਕਾ ਹੈ ਪਰ ਬਰਾਂਡੇ ਦਾ ਕੰਮ ਜਾਰੀ ਹੈ। ਜਦੋਂ ਇਥੇ ਕੋਈ ਦਿਨ-ਤਿਉਹਾਰ ਮਨਾਇਆ ਜਾਂਦਾ ਹੈ ਤਾਂ ਹੇਠਲੇ ਕਮਰੇ ਨੂੰ ਲੰਗਰ ਹਾਲ ਵਜੋਂ ਵਰਤ ਲਿਆ ਜਾਂਦਾ ਹੈ, ਬਾਕੀ ਦਿਨ ਬੱਚਿਆਂ ਨੂੰ ਸਿੱਖਿਆ ਦੇਣ ਲਈ ਕਲਾਸਾਂ ਲਗਾਈਆਂ ਜਾਂਦੀਆਂ ਹਨ। ਅੱਜਕਲ੍ਹ ਇਨ੍ਹਾਂ ਦੇ ਬੱਚੇ ਸਰਕਾਰੀ ਅਤੇ ਪ੍ਰਾਈਵੇਟ ਸਕੂਲਾਂ ਵਿਚ ਪੜ੍ਹ ਰਹੇ ਹਨ ਅਤੇ ਇਨ੍ਹਾਂ ਵਿੱਚੋਂ ਕੁਝ ਬੱਚੇ ਦਸਵੀਂ ਕਲਾਸ ਤਕ ਪੁੱਜ ਗਏ ਹਨ। ਬੰਗਲੌਰ ਦੀ ਇਕ ਸੰਸਥਾ ਇਨ੍ਹਾਂ ਦੀ ਸਹਾਇਤਾ ਕਰਦੀ ਹੈ। ਉਹ ਬੱਚਿਆਂ ਦੇ ਸਕੂਲ ਦੀ ਅੱਧੀ ਫੀਸ ਦਿੰਦੇ ਹਨ ਅਤੇ ਅੱਧੀ ਫੀਸ ਬੱਚੇ ਦੇ ਮਾਪਿਆਂ ਵੱਲੋਂ ਦਿੱਤੀ ਜਾਂਦੀ ਹੈ। ਬੱਚੇ ਉਹ ਸਾਰੀ ਵਿਦਿਆ ਹਾਸਲ ਕਰਨ ਦਾ ਯਤਨ ਕਰ ਰਹੇ ਹਨ ਜਿਹੜੀ ਉਨ੍ਹਾਂ ਨੂੰ ਕਿਸੇ ਨਾ ਕਿਸੇ ਕੰਮ ਆ ਸਕੇ। ਪੰਜਾਬੀ ਭਾਸ਼ਾ ਸਿੱਖਣ ਵਿਚ ਇਹ ਬੱਚੇ ਕੋਈ ਕਸਰ ਨਹੀਂ ਛੱਡ ਰਹੇ। ਉਥੋਂ ਦੀ ਖੇਤਰੀ ਭਾਸ਼ਾ ਮਰਾਠੀ ਸਿੱਖਣ ਦੇ ਨਾਲ-ਨਾਲ ਇਹ ਬੱਚੇ ਹਿੰਦੀ ਅਤੇ ਅੰਗਰੇਜ਼ੀ ਸਿੱਖਣ ਵਿਚ ਵੀ ਪੂਰਾ ਤਾਣ ਲਾ ਰਹੇ ਹਨ। ਇਨ੍ਹਾਂ ਬੱਚਿਆਂ ਦੇ ਮਾਤਾ-ਪਿਤਾ ਨੇ ਕਦੇ ਪੰਜਾਬੀ ਨਹੀਂ ਪੜ੍ਹੀ ਅਤੇ ਉਹ ਇਸ ਕਮੀ ਨੂੰ ਆਪਣੇ ਬੱਚਿਆਂ ਰਾਹੀਂ ਪੂਰਾ ਕਰਨ ਦਾ ਯਤਨ ਕਰ ਰਹੇ ਹਨ। ਗੁਰਮੁਖੀ ਨਾ ਪੜ੍ਹ ਸਕਣ ਕਰਕੇ ਇਹ ਲੋਕ ਆਪਣੇ ਆਪ ਨੂੰ ਅਨਪੜ੍ਹ ਕਹਿ ਰਹੇ ਸਨ। ਉਹ ਚਾਹੁੰਦੇ ਹਨ ਕਿ ਉਨ੍ਹਾਂ ਦੇ ਬੱਚੇ ਪੰਜਾਬੀ ਸਿੱਖ ਕੇ ਗੁਰਮੁਖੀ ਭਾਸ਼ਾ ਵਿਚ ਗੁਰੂ ਸਾਹਿਬਾਨ ਦੁਆਰਾ ਰਚਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਆਪ ਪੜ੍ਹ ਸਕਣ। ਇਸ ਕਾਰਜ ਵਿਚ ਉਹ ਬਹੁਤ ਹੱਦ ਤਕ ਸਫਲ ਵੀ ਹੋ ਚੁੱਕੇ ਹਨ। ੧੫-੨੦ ਬੱਚਿਆਂ ਨੇ ਜਪੁਜੀ ਸਾਹਿਬ ਅਤੇ ਸੋਦਰੁ ਦਾ ਪਾਠ ਕਰਕੇ ਇਹ ਸਿੱਧ ਕਰ ਦਿੱਤਾ ਕਿ ਗੁਰਮੁਖੀ ਭਾਸ਼ਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਉਹ ਕਿੰਨਾ ਪਿਆਰ ਕਰਦੇ ਹਨ ਅਤੇ ਇਸ ਭਾਸ਼ਾ ਨੂੰ ਕਦੇ ਵੀ ਮਨੋਂ ਨਹੀਂ ਵਿਸਾਰਨਾ ਚਾਹੁੰਦੇ। ਉਨ੍ਹਾਂ ਦੀ ਇਹ ਭਾਵਨਾ ਉਨ੍ਹਾਂ ਲੋਕਾਂ ਲਈ ਇਕ ਸਬਕ ਵੀ ਹੈ ਜਿਹੜੇ ਇਹ ਕਹਿੰਦੇ ਹਨ ਕਿ ਪੰਜਾਬੀ ਭਾਸ਼ਾ ਨਾਲ ਰੁਜ਼ਗਾਰ ਨਹੀਂ ਜੁੜਿਆ ਹੋਇਆ ਇਸ ਕਰਕੇ ਇਸ ਭਾਸ਼ਾ ਨੂੰ ਪੜ੍ਹਨ ਦਾ ਕੋਈ ਫਾਇਦਾ ਨਹੀਂ ਹੈ। ਬੱਚਿਆਂ ਅਤੇ ਉਨ੍ਹਾਂ ਦੇ ਮਾਤਾ-ਪਿਤਾ ਦੀ ਭਾਵਨਾ ਪੰਜਾਬੀ ਪੜ੍ਹ ਕੇ ਰੁਜ਼ਗਾਰ ਹਾਸਲ ਕਰਨਾ ਨਹੀਂ ਸੀ ਬਲਕਿ ਇਸ ਭਾਸ਼ਾ

ਰਾਹੀਂ ਆਪਣੇ ਵਿਰਸੇ ਨਾਲ ਜੁੜ ਕੇ ਸੁਚੱਜੀ ਜੀਵਨ-ਜਾਚ ਧਾਰਨ ਕਰਨਾ ਸੀ।

ਬੱਚਿਆਂ ਦੇ ਮਾਤਾ-ਪਿਤਾ ਨੇ ਦੱਸਿਆ ਕਿ ਭੁਪਾਲ ਤੋਂ ਸਰਦਾਰ ਕਰਤਾਰ ਸਿੰਘ ਇਥੇ ਆ ਕੇ ਬੱਚਿਆਂ ਨੂੰ ਗੁਰਮੁਖੀ ਪੜ੍ਹਾਉਣ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਪ੍ਰਦਾਨ ਕਰ ਰਹੇ ਹਨ। ਇਹ ਬੱਚੇ ਜਦੋਂ ਸਕੂਲ ਜਾਂਦੇ ਹਨ ਤਾਂ ਸ਼ਹਿਰ ਦੇ ਸਿੰਘ ਸਭਾ ਗੁਰਦੁਆਰਾ ਸਾਹਿਬ ਤੋਂ ਇਕ ਭਾਈ ਸਾਹਿਬ ਆ ਕੇ ਪ੍ਰਕਾਸ਼ ਕਰ ਜਾਂਦੇ ਹਨ ਅਤੇ ਸ਼ਾਮ ਨੂੰ ਰਹਿਰਾਸ ਉਪਰੰਤ ਸਮਾਪਤੀ ਕੀਤੀ ਜਾਂਦੀ ਹੈ। ਜਦੋਂ ਬੱਚਿਆਂ ਨੂੰ ਛੁੱਟੀ ਹੁੰਦੀ ਹੈ ਜਾਂ ਜਦੋਂ ਬੱਚੇ ਕੁਝ ਵਿਹਲ ਮਹਿਸੂਸ ਕਰਦੇ ਹਨ ਤਾਂ ਗੁਰਦੁਆਰਾ ਸਾਹਿਬ ਦੀਆਂ ਰਸਮਾਂ ਕਰਨ ਵਿਚ ਭਾਈ ਸਾਹਿਬ ਦੀ ਸਹਾਇਤਾ ਕਰਦੇ ਹਨ ਅਤੇ ਉਨ੍ਹਾਂ ਤੋਂ ਉਹ ਸਾਰੀਆਂ ਰਸਮਾਂ ਕਰਨੀਆਂ ਸਿੱਖ ਵੀ ਰਹੇ ਹਨ। ਬੱਚੇ ਗੁਰਬਾਣੀ ਪੜ੍ਹ ਸਕਦੇ ਹਨ ਅਤੇ ਅਰਦਾਸ ਕਰ ਸਕਦੇ ਹਨ। ਗੁਰਬਾਣੀ ਪੜ੍ਹਨ ਵਿਚ ਇਹ ਬੱਚੇ ਇੰਨੇ ਸਿੱਖਿਅਤ ਹੋ ਚੁੱਕੇ ਹਨ ਕਿ ਨੇੜੇ-ਨੇੜੇ ਦੇ ਇਲਾਕਿਆਂ ਵਿਚ ਹੁੰਦੇ ਪ੍ਰੋਗਰਾਮਾਂ ਵਿਚ ਭਾਗ ਲੈਣ ਵੀ ਚਲੇ ਜਾਂਦੇ ਹਨ।

ਇਸ ਇਲਾਕੇ ਵਿਚ ਸਿਕਲੀਗਰ ਭਾਈਚਾਰੇ ਨਾਲ ਸੰਬੰਧਿਤ ੨੦-੨੨ ਘਰ ਹਨ ਅਤੇ ਹਰ ਪਰਵਾਰ ਵਿਚ ੬-੮ ਮੈਂਬਰ ਹਨ। ਪਰਵਾਰ ਦੇ ਮਰਦ ਕਾਰੋਬਾਰ ਕਰਨ ਲਈ ਦੂਰ-ਨੇੜੇ ਦੇ ਸਥਾਨਾਂ 'ਤੇ ਚਲੇ ਜਾਂਦੇ ਹਨ। ਉਥੇ ਮੌਜੂਦ ਇਕ ਨੌਜਵਾਨ ਨੇ ਦੱਸਿਆ ਕਿ ਉਹ ਛੋਟੇ-ਛੋਟੇ ਗਰੁੱਪਾਂ ਵਿਚ ਕੱਪੜੇ ਦਾ ਕਾਰੋਬਾਰ ਕਰਨ ਚਲੇ ਜਾਂਦੇ ਹਨ। ਉਨ੍ਹਾਂ ਨੇ ਮੋਟਰ ਸਾਈਕਲ ਰੱਖੇ ਹੋਏ ਹਨ ਅਤੇ ਵਪਾਰ ਕਰਨ ਲਈ ਉਹ ੧੦੦ ਤੋਂ ੪੦੦ ਕਿਲੋਮੀਟਰ ਤਕ ਵੀ ਚਲੇ ਜਾਂਦੇ ਹਨ। ਦੂਰ ਜਾਣ ਸਮੇਂ ਕਈ ਵਾਰ ੧੫-੨੦ ਦਿਨ ਘਰੋਂ ਬਾਹਰ ਵੀ ਰਹਿੰਦੇ ਹਨ। ਵੱਡੇ-ਛੋਟੇ ਕਸਬਿਆਂ ਵਿਚ ਕੱਪੜੇ ਦੀਆਂ ਦੁਕਾਨਾਂ ਆਮ ਹੋ ਗਈਆਂ ਹਨ, ਇਸ ਕਰਕੇ ਉਨ੍ਹਾਂ ਨੂੰ ਪਿੰਡਾਂ ਅਤੇ ਹੋਰ ਦੂਰ-ਦੁਰਾਡੇ ਇਲਾਕਿਆਂ ਤਕ ਜਾਣਾ ਪੈਂਦਾ ਹੈ। ਜਿਥੇ ਵਪਾਰ ਕਰਨ ਜਾਂਦੇ ਹਨ, ਉਥੇ ਹੀ ਇਕ ਕਮਰਾ ਕਿਰਾਏ 'ਤੇ ਲੈ ਕੇ ਸਾਰਾ ਦਿਨ ਕੱਪੜਾ ਵੇਚਣ ਦਾ ਕਾਰਜ ਕਰਦੇ ਹਨ। ਕੋਈ ਪੱਕਾ ਟਿਕਾਣਾ ਨਾ ਹੋਣ ਕਰਕੇ ਉਨ੍ਹਾਂ ਨੂੰ ਇਹ ਕਾਰੋਬਾਰ ਕਰਨ ਵਿਚ ਵੀ ਭਾਰੀ ਮੁਸ਼ਕਲ ਹੁੰਦੀ ਹੈ ਕਿਉਂਕਿ ਲੋਕ ਉਥੋਂ ਹੀ ਵਸਤਾਂ ਖਰੀਦਣੀਆਂ ਵਧੇਰੇ ਪਸੰਦ ਕਰਦੇ ਹਨ ਜਿਥੇ ਉਨ੍ਹਾਂ ਨੂੰ ਵਿਸ਼ਵਾਸ ਹੋਵੇ ਕਿ ਇਹ ਵਪਾਰੀ ਉਥੋਂ ਕਿਤੇ ਹੋਰ ਨਹੀਂ ਜਾਵੇਗਾ ਪਰ ਫੇਰੀ ਵਾਲਿਆਂ ਦੁਆਰਾ ਇਹ ਵਿਸ਼ਵਾਸ ਦਿਵਾਉਣਾ ਬਹੁਤ ਔਖਾ ਹੁੰਦਾ ਹੈ।

ਸ਼ਸਤਰ ਬਣਾਉਣ ਦੇ ਨਾਲ-ਨਾਲ ਲੋਹੇ ਦੀਆਂ ਕੜਾਹੀਆਂ ਤੇ ਝਾਰਨੀਆਂ ਬਣਾਉਣ ਦਾ ਕਾਰਜ ਵੀ ਇਸ ਭਾਈਚਾਰੇ ਦੇ ਲੋਕ ਕਰਦੇ ਸਨ। ਸ਼ਸਤਰ ਬਣਾਉਣ ਦਾ ਕੰਮ ਹੌਲੀ-ਹੌਲੀ ਮੱਧਮ ਪੈਂਦਾ ਗਿਆ, ਇਸ ਦਾ ਇਕ ਵੱਡਾ ਕਾਰਨ ਦੱਸਦੇ ਹੋਏ ਉਨ੍ਹਾਂ ਕਿਹਾ ਕਿ ਜਦੋਂ ਵੀ ਕਿਤੇ ਦੰਗਾ-ਫਸਾਦ ਹੁੰਦਾ ਤਾਂ ਪੁਲਿਸ ਉਨ੍ਹਾਂ 'ਤੇ ਹੀ ਸ਼ੱਕ ਕਰਦੀ ਸੀ। ਇਸੇ ਕਾਰਨ ਹੀ ਨਾਂਦੇੜ ਵਿਖੇ ਵਸਿਆ ਹੋਇਆ ਵੱਡਾ ਭਾਈਚਾਰਾ ਛੋਟੇ-ਛੋਟੇ

ਸਮੂਹਾਂ ਵਿਚ ਵੰਡਿਆ ਗਿਆ ਅਤੇ ਜਿਸ ਨੂੰ ਜਿਥੇ ਵੀ ਕੋਈ ਛੋਟਾ-ਮੋਟਾ ਰੋਜ਼ਗਾਰ ਮਿਲਿਆ, ਉਥੇ ਹੀ ਜਾ ਕੇ ਵੱਸ ਗਿਆ। ਸ਼ਸਤਰ ਬਣਾਉਣ ਵਿਚ ਭਾਰੀ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪਿਆ ਤਾਂ ਭਾਈਚਾਰੇ ਦੇ ਲੋਕ ਹੋਰਨਾਂ ਕੰਮ-ਧੰਦਿਆਂ ਵੱਲ ਰੁਚਿਤ ਹੋਣ ਲੱਗੇ। ਹੁਣ ਉਨ੍ਹਾਂ ਦਾ ਇਹ ਪੁਸ਼ਤੈਨੀ ਧੰਦਾ ਸੌ ਵਿੱਚੋਂ ਦਸ ਫੀਸਦੀ ਹੀ ਰਹਿ ਗਿਆ ਹੈ, ਇਸ ਕਰਕੇ ਹੁਣ ਵੀ ਜਿਹੜੇ ਲੋਕ ਇਸੇ ਧੰਦੇ ਨਾਲ ਜੁੜੇ ਹੋਏ ਹਨ ਉਨ੍ਹਾਂ ਦਾ ਗੁਜ਼ਾਰਾ ਮੁਸ਼ਕਲ ਹੀ ਹੁੰਦਾ ਹੈ। ਭਾਈਚਾਰੇ ਵਿੱਚੋਂ ਕੁਝ ਲੋਕ ਕੱਪੜੇ ਦਾ ਕਾਰੋਬਾਰ ਕਰ ਰਹੇ ਹਨ ਅਤੇ ਕੁਝ ਟਰੱਕਾਂ ਵਾਲਿਆਂ ਨਾਲ ਕੰਮ ਕਰ ਰਹੇ ਹਨ। ਕੱਪੜੇ ਦੇ ਵਪਾਰ ਵਿਚ ਲੋਹੇ ਨਾਲੋਂ ਵਧੇਰੇ ਮੁਨਾਫਾ ਹੈ ਇਸ ਕਰਕੇ ਭਾਈਚਾਰੇ ਦੇ ਜਿਹੜੇ ਲੋਕ ਕੱਪੜੇ ਦਾ ਵਪਾਰ ਕਰਦੇ ਹਨ, ਉਹ ਗੁਰਦੁਆਰੇ ਦੀ ਸੇਵਾ ਵਿਚ ੧੦੦/- ਰੁਪਏ ਭੇਟ ਕਰਦੇ ਹਨ ਅਤੇ ਜਿਹੜੇ ਲੋਹੇ ਦਾ ਕਾਰੋਬਾਰ ਕਰਦੇ ਹਨ ਉਹ ੫੦/- ਰੁਪਏ ਪ੍ਰਤੀ ਮਹੀਨਾ ਇਸ ਸੇਵਾ ਵਿਚ ਹਿੱਸਾ ਪਾਉਂਦੇ ਹਨ। ਹਰ ਐਤਵਾਰ ਨੂੰ ਘਰਾਂ ਵਿੱਚੋਂ ੧੦-੧੦ ਰੁਪਏ ਇਕੱਤਰ ਕਰਕੇ ਸ਼ੁੱਧ ਦੇਸੀ ਘਿਉ ਦਾ ਕੜ੍ਹਾਹ ਪ੍ਰਸ਼ਾਦ ਤਿਆਰ ਕੀਤਾ ਜਾਂਦਾ ਹੈ। ਉਨ੍ਹਾਂ ਦੱਸਿਆ ਕਿ ਉਨ੍ਹਾਂ ਦੇ ਭਾਈਚਾਰੇ ਦੇ ਲੋਕ ਜਿਥੇ ਵੀ ਗਏ ਹਨ, ਉਨ੍ਹਾਂ ਉਥੇ ਗੁਰਦੁਆਰਾ ਸਾਹਿਬ ਵੀ ਜ਼ਰੂਰ ਬਣਾਇਆ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਇਲਾਵਾ ਹੋਰ ਕਿਸੇ ਨੂੰ ਆਪਣਾ ਇਸ਼ਟ ਨਹੀਂ ਮੰਨਿਆ। ਉਥੇ ਵੱਸਦੇ ਬਹੁਤੇ ਸਿੱਖ ਅੰਮ੍ਰਿਤਧਾਰੀ ਹਨ ਅਤੇ ਸਮੇਂ-ਸਮੇਂ ਅੰਮ੍ਰਿਤ ਛਕਾਉਣ ਦਾ ਕਾਰਜ ਵੀ ਕਰਦੇ ਹਨ। ਗੁਜਰਾਤ, ਮਹਾਂਰਾਸ਼ਟਰ, ਮੱਧ ਪ੍ਰਦੇਸ਼ ਆਦਿ ਸਥਾਨਾਂ ਤੇ ਉਨ੍ਹਾਂ ਦੇ ਭਾਈਚਾਰੇ ਦੇ ਲੋਕ ਵਸਦੇ ਹਨ ਅਤੇ ਵਿਆਹ-ਸ਼ਾਦੀ ਜਾਂ ਕਿਸੇ ਹੋਰ ਸਾਂਝੇ ਕਾਰਜ ਲਈ ਉਨ੍ਹਾਂ ਕੋਲ ਆਉਣ-ਜਾਣ ਦਾ ਸਿਲਸਲਾ ਬਣਿਆ ਰਹਿੰਦਾ ਹੈ। ਹੋਲੀ ਦੇ ਸਮੇਂ ਨਾਂਦੇੜ ਵਿਖੇ ਉਨ੍ਹਾਂ ਦੇ ਭਾਈਚਾਰੇ ਦੇ ਲੋਕ ਦੂਰੋਂ-ਦੂਰੋਂ ਆਉਂਦੇ ਹਨ। ਭਾਈਚਾਰੇ ਦੇ ਕੁਝ ਸਿੱਖਾਂ ਨੇ ਕਿਹਾ ਕਿ ਜਦੋਂ ਉਹ ਕਿਸੇ ਗੁਰਦੁਆਰਾ ਸਾਹਿਬ ਵਿਚ ਜੰਗ ਲੱਗੇ ਇਤਿਹਾਸਿਕ ਸ਼ਸਤਰ ਦੇਖਦੇ ਹਨ ਤਾਂ ਉਨ੍ਹਾਂ ਨੂੰ ਬਹੁਤ ਦੁੱਖ ਹੁੰਦਾ ਹੈ ਕਿਉਂਕਿ ਗੁਰੂ ਸਾਹਿਬਾਨ ਦੀ ਛੋਹ ਪ੍ਰਾਪਤ ਅਤੇ ਸੰਭਾਲ ਕੇ ਰੱਖੇ ਹੋਏ ਹੋਰ ਸ਼ਸਤਰ ਚਮਕਦੇ ਨਜ਼ਰ ਆਉਣੇ ਚਾਹੀਦੇ ਹਨ। ਭਾਈਚਾਰੇ ਦੇ ਲੋਕ ਇਹ ਸੇਵਾ ਬਾਖ਼ੂਬੀ ਨਿਭਾ ਸਕਦੇ ਹਨ, ਮੌਕਾ ਮਿਲਣਾ ਚਾਹੀਦਾ ਹੈ।

ਵਾਪਸ ਚੱਲਣ ਸਮੇਂ ਦਿੱਲੀ ਤੋਂ ਨਾਲ ਗਏ ਸਰਦਾਰ ਪ੍ਰੀਤਮ ਸਿੰਘ ਨੇ ਉਨ੍ਹਾਂ ਦਾ ਧੰਨਵਾਦ ਕੀਤਾ ਤਾਂ ਜੋਸ਼ ਵਿਚ ਆ ਕੇ ਉਨ੍ਹਾਂ ਨੇ ਉੱਚੀ ਆਵਾਜ਼ ਵਿਚ ਜੈਕਾਰੇ ਛੱਡਣੇ ਅਰੰਭ ਕਰ ਦਿੱਤੇ। ਉਨ੍ਹਾਂ ਦੀ ਇਸ ਜੋਸ਼ੀਲੀ ਤੇ ਉਤਸ਼ਾਹ ਭਰਪੂਰ ਆਵਾਜ਼ ਨੇ ਇਲਾਕੇ ਦੇ ਲੋਕਾਂ ਦਾ ਧਿਆਨ ਆਪਣੇ ਵੱਲ ਖਿੱਚਿਆ। ਚੱਲਦੇ-ਚੱਲਦੇ ਇਕ ਸਿੱਖ ਨੇ ਕਿਹਾ ਕਿ ਇਕ ਪਿਤਾ ਦੇ ਦੋ ਪੁੱਤਰ ਹਨ ਇਕ ਅਮੀਰ ਹੈ ਅਤੇ ਦੂਜਾ ਗਰੀਬ। ਅਮੀਰ ਭਰਾਵਾਂ ਨੂੰ ਆਪਣੇ ਗਰੀਬ ਭਰਾਵਾਂ ਦੀ ਵੀ ਸਾਰ ਲੈਂਦੇ ਰਹਿਣਾ ਚਾਹੀਦਾ ਹੈ।

■

***ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ-੧੦***

# ਜਥੇਦਾਰ ਊਧਮ ਸਿੰਘ ਜੀ 'ਨਾਗੋਕੇ'

*-ਸ. ਰੂਪ ਸਿੰਘ **

ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਦਵੀ ਅਤੇ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਅਹੁਦੇ 'ਤੇ ਬਿਰਾਜਮਾਨ ਰਹੇ ਜਥੇਦਾਰ ਊਧਮ ਸਿੰਘ ਜੀ ਵੀ 'ਨਾਗੋਕੇ' ਦੀ ਜ਼ਰਖੇਜ਼ ਧਰਤੀ 'ਤੇ ਵਧੇ-ਫੁਲੇ ਤੇ ਪ੍ਰਵਾਨ ਚੜ੍ਹੇ। ਸੂਰਬੀਰ ਧਰਮੀ ਜਰਨੈਲ, ਸਿੱਖੀ ਸਿਦਕ ਭਰੋਸੇ 'ਚ ਪ੍ਰਪੱਕ, ਕੁਰਬਾਨੀ ਦੇ ਜਜ਼ਬੇ ਨਾਲ ਭਰਪੂਰ, ਜਥੇਦਾਰ ਊਧਮ ਸਿੰਘ ਜੀ ਦਾ ਜਨਮ ੨੮ ਅਪ੍ਰੈਲ, ੧੮੯੪ ਈ: ਨੂੰ ਸ. ਬੇਲਾ ਸਿੰਘ ਜੀ ਤੇ ਮਾਤਾ ਅਤਰ ਕੌਰ ਜੀ ਦੇ ਘਰ ਨਾਗੋਕੇ, ਅੰਮ੍ਰਿਤਸਰ 'ਚ ਹੋਇਆ। ਇਨ੍ਹਾਂ ਦਾ ਪਰਿਵਾਰਕ ਪਿਛੋਕੜ ਮਹਾਰਾਜਾ ਰਣਜੀਤ ਸਿੰਘ ਜੀ ਦੀ ਅਕਾਲੀ ਫ਼ੌਜ ਨਾਲ ਜੁੜਦਾ ਹੈ। ਇਨ੍ਹਾਂ ਦੇ ਮਾਤਾ-ਪਿਤਾ ਸਿੱਖੀ ਜੀਵਨ-ਜਾਚ ਦੇ ਧਾਰਨੀ, ਤਗੜੇ ਜ਼ਿਮੀਂਦਾਰ ਸਨ। ਧਾਰਮਿਕ ਵਿਦਿਆ ਤੇ ਸਿੱਖੀ ਜੀਵਨ ਦੀ ਗੁੜ੍ਹਤੀ ਇਨ੍ਹਾਂ ਨੂੰ ਪਰਵਾਰ 'ਚੋਂ ਪ੍ਰਾਪਤ ਹੋਈ। ਸਰੂ ਵਰਗਾ ਕੱਦ, ਚੌੜੀ ਛਾਤੀ ਲੈ ਜਨਮੇ, ਜਥੇਦਾਰ ਊਧਮ ਸਿੰਘ ਮਾਨੋਂ ਕੌਮ ਤੇ ਦੇਸ਼ ਸੇਵਾ ਵਾਸਤੇ ਧਰਮੀ ਸੂਰਬੀਰ ਪੈਦਾ ਹੋਇਆ ਹੋਵੇ। ਸਕੂਲੀ ਵਿਦਿਆ ਇਨ੍ਹਾਂ ਨੇ ਪ੍ਰਾਇਮਰੀ ਤੀਕ ਪ੍ਰਾਪਤ ਕੀਤੀ। ਪਹਿਲੇ ਵਿਸ਼ਵ ਯੁੱਧ ਸਮੇਂ ਦੇਸ਼ ਸੇਵਾ ਵਾਸਤੇ ਫੌਜ 'ਚ ਜਵਾਨ ਭਰਤੀ ਹੋ ਗਏ ਪਰ ਅੰਗਰੇਜ਼ ਹਕੂਮਤ ਦੀ ਗ਼ੁਲਾਮੀ ਨੂੰ ਪ੍ਰਵਾਨ ਕਰਨ ਵਾਸਤੇ ਇਨ੍ਹਾਂ ਦਾ ਮਨ ਬਹੁਤੀ ਦੇਰ ਸਹਿਮਤ ਨਾ ਹੋ ਸਕਿਆ। ੧੯੧੮ ਈ: 'ਚ ਸਵੈ-ਇੱਛਾ ਨਾਲ ਸਰਕਾਰ ਦੀ ਚਾਕਰੀ ਛੱਡ ਦਿੱਤੀ। ਭਰ-ਜੁਆਨੀ 'ਚ ਇਨ੍ਹਾਂ ਦਾ ਅਨੰਦ ਕਾਰਜ ਢਿਲਵਾਂ, ਜ਼ਿਲ੍ਹਾ ਕਪੂਰਥਲਾ 'ਚ ਹੋਇਆ। ਅਜੇ ਕੋਈ ਬੱਚਾ ਵੀ ਨਹੀਂ ਸੀ ਹੋਇਆ ਕਿ ਇਨ੍ਹਾਂ ਦੀ ਧਰਮ ਪਤਨੀ ਅਕਾਲ ਚਲਾਣਾ ਕਰ ਗਈ ਪਰ ਇਨ੍ਹਾਂ ਨੇ ਦੂਸਰਾ ਵਿਆਹ ਕਰਾਉਣਾ ਮੁਨਾਸਿਬ ਨਾ ਸਮਝਿਆ।

੧੯੧੯ ਈ: ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਸਿੱਖ ਜਾਗ੍ਰਤੀ ਲਹਿਰ - ਸਿੰਘ ਸਭਾ 'ਚ ਸ਼ਾਮਲ ਹੋ ਗਏ। ਪ੍ਰਭਾਵਸ਼ਾਲੀ ਸ਼ਖ਼ਸੀਅਤ ਤੇ ਸਿੱਖੀ ਜਜ਼ਬੇ ਸਦਕਾ ਜਥੇਦਾਰ ਊਧਮ ਸਿੰਘ ਨੂੰ ਸਫਲ ਬੁਲਾਰੇ ਹੋਣ ਦਾ ਮਾਣ ਪ੍ਰਾਪਤ ਹੋਇਆ। ਖਡੂਰ ਸਾਹਿਬ ਦੇ ਇਤਿਹਾਸਕ ਗੁਰਦੁਆਰੇ ਦੇ ਪ੍ਰਬੰਧਕ ਵਜੋਂ ਕਾਫ਼ੀ ਸਮਾਂ ਸੇਵਾ ਕੀਤੀ। ਇਸ ਸਮੇਂ ਮਹੰਤਾਂ, ਪੁਜਾਰੀਆਂ ਦੀ ਗੁੰਡਾਗਰਦੀ ਤੇ ਅੰਗਰੇਜ਼ ਸਰਕਾਰ ਦੀ ਤਾਨਾਸ਼ਾਹੀ ਨੀਤੀ ਤੋਂ ਗੁਰਧਾਮਾਂ ਨੂੰ ਅਜਾਦ ਕਰਾਉਣ ਲਈ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਚਲ ਰਹੀ ਸੀ ਜਿਸ ਵਿਚ ਜਥੇਦਾਰ ਊਧਮ ਸਿੰਘ ਜੀ ਤਨ-ਮਨ-ਧਨ ਤੋਂ ਸ਼ਾਮਲ ਹੋ ਗਏ। ਜਲ੍ਹਿਆਂ ਵਾਲੇ ਬਾਗ ਤੇ ਨਨਕਾਣਾ ਸਾਹਿਬ ਦੇ ਖੌਫ਼ਨਾਕ ਖੂਨੀ ਸਾਕੇ ਨੇ ਇਨ੍ਹਾਂ

---

** ਐਡੀਸ਼ਨਲ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।*

ਨੂੰ ਤਨ-ਮਨ ਤੋਂ ਬੇਚੈਨ ਕਰ ਦਿੱਤਾ। ਚਾਬੀਆਂ ਦੇ ਮੋਰਚੇ 'ਚ ਗ੍ਰਿਫਤਾਰ ਹੋ ੬ ਮਹੀਨੇ ਕਾਲ-ਕੋਠੜੀ 'ਚ ਕੱਟੇ ਅਤੇ ਆਖਰੀ ਕੈਦੀ ਵਜੋਂ ਰਿਹਾਅ ਹੋਏ। ਗੁਰੂ ਕੇ ਬਾਗ ਦੇ ਮੋਰਚੇ ਸਮੇਂ ਜਥੇਦਾਰ ਸਾਹਿਬ ਅੰਗਰੇਜ਼ ਹਕੂਮਤ ਤੇ ਮਹੰਤਾਂ-ਪੁਜਾਰੀਆਂ ਦੀ ਧੱਕੇ-ਸ਼ਾਹੀ ਦਾ ਸ਼ਿਕਾਰ ਹੋਏ ਜਿਸ 'ਚ ੨ ਸਾਲ ਦੀ ਜੇਲ੍ਹ ਤੇ ੨੦੦ ਰੁਪਏ ਨਗਦ ਜ਼ੁਰਮਾਨਾ ਹੋਇਆ।

ਜਥੇਦਾਰ ਊਧਮ ਸਿੰਘ ਜੀ ਦੇ ਗੁਰੂ-ਗ੍ਰੰਥ ਤੇ ਗੁਰੂ-ਪੰਥ ਨੂੰ ਸਮਰਪਿਤ ਧਰਮੀ ਜੀਵਨ ਨੂੰ ਸਨਮੁਖ ਰੱਖਦਿਆਂ ਅਤਿ ਨਾਜ਼ੁਕ ਸਮੇਂ, ੧੯੨੩ ਈ: 'ਚ ਇਨ੍ਹਾਂ ਨੂੰ ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਦਵੀ 'ਤੇ ਨਿਯੁਕਤ ਕੀਤਾ ਗਿਆ। ਬਤੌਰ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਜਥੇਦਾਰ ਊਧਮ ਸਿੰਘ ਜੀ ਨੇ ਗੰਗਸਰ ਜੈਤੋ ਜਾਣ ਵਾਸਤੇ ਪਹਿਲੇ ਜਥੇ ਦੀ ਅਗਵਾਈ ਕਰਨੀ ਸੀ ਪਰ ਅੰਗਰੇਜ਼ ਹਕੂਮਤ ਨੇ ਇਕ ਦਿਨ ਪਹਿਲਾਂ ਹੀ ਇਨ੍ਹਾਂ ਨੂੰ ੮ ਫਰਵਰੀ, ੧੯੨੪ ਨੂੰ ਬੰਦੀ ਬਣਾ, ਜੇਲ੍ਹ 'ਚ ਬੰਦ ਕਰ ਦਿੱਤਾ। ਇਸ ਮੋਰਚੇ ਸਮੇਂ ਇਹ ਦੋ ਸਾਲ ਮੁਲਤਾਨ ਜੇਲ੍ਹ 'ਚ ਬੰਦੀ ਰਹੇ। ੧੯੨੬ ਈ: 'ਚ ਜੇਲ੍ਹ ਤੋਂ ਰਿਹਾਈ ਉਪਰੰਤ ਦੋਬਾਰਾ ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ ਸੰਭਾਲੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਗੁਰਦੁਆਰਾ ਕਾਨੂੰਨ ਅਨੁਸਾਰ ਹੋਈ ਪਹਿਲੀ ਚੋਣ ਸਮੇਂ ਇਹ ਮੈਂਬਰ, ਸ਼੍ਰੋਮਣੀ ਕਮੇਟੀ ਚੁਣੇ ਗਏ ਅਤੇ ੧੯੫੪ ਤੀਕ ਚੁਣੇ ਹੋਏ ਜਾਂ ਨਾਮਜ਼ਦ ਮੈਂਬਰ ਵਜੋਂ ਸੇਵਾ ਨਿਭਾਉਂਦੇ ਰਹੇ। ੪ ਸਤੰਬਰ, ੧੯੨੬ ਨੂੰ ਹੋਏ ਪਹਿਲੇ ਜਨਰਲ ਇਜਲਾਸ ਸਮੇਂ ਜਥੇਦਾਰ ਊਧਮ ਸਿੰਘ ਜੀ ਨਾਗੋਕੇ ਬਤੌਰ ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ ਸ਼ਾਮਲ ਸਨ।੧੯੨੯ ਈ: 'ਚ ਹੋਏ ਕਿਸਾਨ ਅੰਦੋਲਨ ਸਮੇਂ ਵੀ ਜਥੇਦਾਰ ਊਧਮ ਸਿੰਘ ਜੀ ਨੇ ਅੱਗੇ ਵਧ ਕੇ ਹਿੱਸਾ ਲਿਆ ਤੇ ਇਕ ਸਾਲ ਦੀ ਜੇਲ੍ਹ ਯਾਤਰਾ ਕੀਤੀ। ਇੰਡੀਅਨ ਨੈਸ਼ਨਲ ਕਾਂਗਰਸ ਵੱਲੋਂ ਚਲਾਈ ਗਈ ਸਿਵਲ ਨਾ-ਫੁਰਮਾਨੀ ਲਹਿਰ ਸਮੇਂ ਇਨ੍ਹਾਂ ਨੂੰ ਫਿਰ ਗ੍ਰਿਫਤਾਰ ਕਰ ਇਕ ਸਾਲ ਲਈ ਜੇਲ੍ਹ ਬੰਦ ਕਰ ਦਿੱਤਾ। ਇਹ ੧੯੩੦ ਈ: ਤੋਂ ੧੯੩੩ ਈ: ਤਕ ਸ੍ਰੀ ਦਰਬਾਰ ਸਾਹਿਬ ਕਮੇਟੀ ਦੇ ਮੈਂਬਰ ਵੀ ਰਹੇ। ਇਸ ਸਮੇਂ ਇਨ੍ਹਾਂ ਦੇ ਉਦਮ ਸਦਕਾ ਗੁਰੂ ਰਾਮਦਾਸ ਸਰਾਂ ਦੀ ਵਿਸ਼ਾਲ ਇਮਾਰਤ ਬਣਨੀ ਅਰੰਭ ਹੋਈ। ਪਹਿਲੀ ਨਵੰਬਰ, ੧੯੨੯ ਨੂੰ ਪਹਿਲੀ ਵਾਰ ਜਥੇਦਾਰ ਊਧਮ ਸਿੰਘ ਜੀ ਅੰਤ੍ਰਿੰਗ ਕਮੇਟੀ ਦੇ ਮੈਂਬਰ ਚੁਣੇ ਗਏ। ੨੬ ਅਪ੍ਰੈਲ, ੧੯੩੦ ਨੂੰ ਦੂਸਰੀ ਜਨਰਲ ਚੋਣ ਸਮੇਂ ਇਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਦਾ ਮੈਂਬਰ ਨਾਮਜ਼ਦ ਕੀਤਾ ਗਿਆ। ੩੦ ਦਸੰਬਰ, ੧੯੩੩ ਨੂੰ ਹੋਏ ਉਚੇਚੇ ਜਨਰਲ ਇਜਲਾਸ ਤੇ ਰਹੁਰੀਤ ਕਮੇਟੀ ਦੀ ਇਕੱਤਰਤਾ ਸਮੇਂ ਜਥੇਦਾਰ ਊਧਮ ਸਿੰਘ ਜੀ ਸ਼੍ਰੋਮਣੀ ਅਕਾਲੀ ਦਲ ਦੀ ਅੰਤ੍ਰਿੰਗ ਕਮੇਟੀ ਮੈਂਬਰ ਵਜੋਂ ਹਾਜ਼ਰ ਹੋਏ। ੧੮ ਜੂਨ, ੧੯੩੬ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨਗੀ ਚੋਣ ਸਮੇਂ ਜਥੇਦਾਰ ਊਧਮ ਸਿੰਘ ਜੀ ਨੇ ਪ੍ਰਧਾਨ ਦੀ ਪਦਵੀ ਲਈ ਮਾਸਟਰ ਤਾਰਾ ਸਿੰਘ ਜੀ ਦਾ ਨਾਂ ਤਜਵੀਜ਼ ਕੀਤਾ, ਜੋ

ਸਰਬ-ਸੰਮਤੀ ਨਾਲ ਪ੍ਰਵਾਨ ਕੀਤਾ ਗਿਆ।੧੯੩੫ ਈ: 'ਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਖੜਗ ਭੁਜਾ, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਵਜੋਂ ਸੇਵਾ ਸੰਭਾਲੀ। ੧੯੩੬ ਈ: ਤੋਂ ੧੯੩੯ ਈ: ਤੀਕ ਅਜਾਦੀ ਦੀ ਲਹਿਰ 'ਚ ਸ਼ਾਮਲ ਹੋਣ ਕਾਰਨ ਇਨ੍ਹਾਂ ਨੂੰ ਤਿੰਨ ਸਾਲ ਫੇਰ ਜੇਲ੍ਹ 'ਚ ਗੁਜ਼ਾਰਨੇ ਪਏ। ਪੰਜਾਬੀ ਸੂਬੇ ਮੋਰਚੇ ਸਮੇਂ ਵੀ ਜੇਲ੍ਹ ਯਾਤਰਾ ਕੀਤੀ । ੧੯੩੩ ਈ: ਤੋਂ ੧੯੩੬ ਤੀਕ ਜ਼ਿਲ੍ਹਾ ਬੋਰਡ ਦੇ ਮੈਂਬਰ ਰਹੇ।ਇਸ ਸਮੇਂ ਇਨ੍ਹਾਂ ਵਿਦਿਆ ਦੇ ਪ੍ਰਸਾਰ ਤੇ ਸੜਕਾਂ ਦੇ ਨਿਰਮਾਣ ਕਾਰਜ ਵਿਚ ਵਿਸ਼ੇਸ਼ ਯੋਗਦਾਨ ਪਾਇਆ। ੩ ਅਪ੍ਰੈਲ, ੧੯੪੦ ਨੂੰ ਜਥੇਦਾਰ ਊਧਮ ਸਿੰਘ ਦੀ ਤਜਵੀਜ਼ 'ਤੇ ਫੌਜੀ ਸਿੱਖਾਂ ਲਈ ਲੋਹ ਟੋਪ ਪਹਿਨਣ ਦੇ ਵਿਰੋਧ ਵਿਚ ਮਤਾ ਪਾਸ ਕੀਤਾ ਗਿਆ ਕਿ ਇਹ ਸਿੱਖ ਰਹਿਤ ਮਰਯਾਦਾ ਤੇ ਸਿੱਖ ਜਜ਼ਬਾਤਾਂ ਦੀ ਉਲੰਘਣਾ ਹੈ।੩੦ ਨਵੰਬਰ, ੧੯੪੦ ਅਤੇ ੨੬ ਅਕਤੂਬਰ ੧੯੪੧ ਨੂੰ ਜਥੇਦਾਰ ਸਾਹਿਬ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੇ ਮੈਂਬਰ ਚੁਣੇ ਗਏ। ੨੬ ਅਕਤੂਬਰ, ੧੯੪੫ ਨੂੰ ਜਥੇਦਾਰ ਊਧਮ ਸਿੰਘ ਨਾਗੋਕੇ ਨੇ ਅਜਾਦ ਹਿੰਦ ਫ਼ੌਜ ਦੇ ਫੌਜੀਆਂ ਦੀ ਰਿਹਾਈ ਤੇ ਆਰਥਿਕ ਸਹਾਇਤਾ ਦਾ ਮਤਾ ਪੇਸ਼ ਕੀਤਾ ਤੇ ਪਾਸ ਕਰਵਾਇਆ। ੧੯੪੬ ਈ: ਨੂੰ ਅੰਮ੍ਰਿਤਸਰ ਦਿਹਾਤੀ ਹਲਕੇ ਤੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ। ੧੯੪੭ ਈ: 'ਚ ਭੂਤਰੀ ਭੀੜ ਤੇ ਦੰਗਾਕਾਰੀਆਂ ਨੇ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰਨਾ ਚਾਹਿਆ, ਜਿਸ ਦਾ ਮੁਕਾਬਲਾ ਜਥੇਦਾਰ ਊਧਮ ਸਿੰਘ ਜੀ ਤੇ ਇਨ੍ਹਾਂ ਦੇ ਸਾਥੀਆਂ ਨੇ ਕਰਕੇ ਕੁਰਬਾਨੀ-ਦਲੇਰੀ ਦੀ ਮਿਸਾਲ ਕਾਇਮ ਕੀਤੀ।

੨੮ ਮਈ, ੧੯੪੮ ਨੂੰ ਹੋਏ ਜਨਰਲ ਇਜਲਾਸ ਸਮੇਂ ਜਥੇਦਾਰ ਊਧਮ ਸਿੰਘ ਜੀ ਨਾਗੋਕੇ ਸਿੱਖਾਂ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨਗੀ ਪਦ 'ਤੇ ਸੁਸ਼ੋਭਿਤ ਹੋਏ। ਇਸ ਜਨਰਲ ਇਜਲਾਸ ਸਮੇਂ ਹੀ ਜਥੇਦਾਰ ਊਧਮ ਸਿੰਘ ਜੀ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਮੁਸਲਿਮ ਰਿਆਸਤ ਹੈਦਰਾਬਾਦ ਦੀ ਗੜਬੜ ਨੂੰ ਦੇਖ ਕੇ ਗੁਰਦੁਆਰਾ (ਤਖਤ) ਅਬਚਲ ਨਗਰ, ਹਜ਼ੂਰ ਸਾਹਿਬ ਨਾਂਦੇੜ ਦੀ ਸੁਰੱਖਿਆ ਤੇ ਉਥੇ ਵੱਸਦੇ ਸਿੱਖਾਂ ਦੀ ਹਿਫਾਜ਼ਤ ਲਈ ਉਥੇ ਜਾ ਕੇ ਪੂਰਾ-ਪੂਰਾ ਪ੍ਰਬੰਧ ਕਰਨ ਦੇ ਅਧਿਕਾਰ ਦਿੱਤੇ ਗਏ। ਇਨ੍ਹਾਂ ਨੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਵਾਸਤੇ, ਸੁਤੰਤਰ ਮਹਿਕਮਾ ਤੇ ਸਲਾਹਕਾਰ ਕਮੇਟੀ ਬਣਾਈ। ੬ ਮਾਰਚ, ੧੯੪੯ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਿਛਲੇ ਕੰਮਾਂ ਦੀ ਰੀਪੋਰਟ ਹਾਊਸ ਵਿਚ ਜਥੇਦਾਰ ਊਧਮ ਸਿੰਘ ਜੀ ਨੇ ਪੇਸ਼ ਕੀਤੀ ਅਤੇ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਤੇ ਬੇਹਤਰੀ ਲਈ ੬ ਸਾਲਾਂ ਦੇ ਪ੍ਰੋਗਰਾਮ ਉਲੀਕੇ ਗਏ। ਗੁਰਦੁਆਰਾ ਗਜ਼ਟ 'ਚ ਸਾਹਿਤਕ ਵਾਧਾ ਕਰਨ, ਸ਼ਰਨਾਰਥੀਆਂ ਦੀ ਸਹਾਇਤਾ, ਦਸਤਕਾਰੀ ਤੇ ਪੰਜਾਬੀ ਬੋਲੀ ਦੇ ਵਿਕਾਸ ਅਤੇ ਰਾਜਸੀ ਮਤਭੇਦਾਂ ਨੂੰ ਗੁਰਦੁਆਰਾ ਪ੍ਰਬੰਧ ਤੋਂ ਬਾਹਰ ਰੱਖਣ ਦੇ ਮਹੱਤਵਪੂਰਨ ਫ਼ੈਸਲੇ ਕੀਤੇ ਗਏ। ਜਥੇਦਾਰ ਊਧਮ ਸਿੰਘ ਜੀ ਨਾਗਕੋ ਦੀ ਪ੍ਰਧਾਨਗੀ ਹੇਠ ੧੦ ਜੂਨ, ੧੯੪੮ ਨੂੰ ਪਹਿਲਾ ਮਤਾ

ਕੀਤਾ ਗਿਆ ਕਿ ਅੱਗੇ ਲਈ ਗੁਰਦੁਆਰਾ ਸਾਹਿਬਾਨ ਨੂੰ ਗੁਰਸਿੱਖੀ ਦੇ ਸੋਮੇਂ ਬਣਾਇਆ ਜਾਵੇ ਤੇ ਗੁਰੂ-ਘਰਾਂ ਵਿਚ ਧੜੇਬੰਦੀ ਦਾ ਕੋਈ ਪ੍ਰਚਾਰ ਆਦਿ ਨਾ ਕੀਤਾ ਜਾਇਆ ਕਰੇ। ੧੩ ਅਪ੍ਰੈਲ, ੧੯੪੯ ਨੂੰ ਜਥੇਦਾਰ ਊਧਮ ਸਿੰਘ ਜੀ ਨਾਗੋਕੇ ਦੀ ਪ੍ਰਧਾਨਗੀ ਹੇਠ ਹੋਏ ਜਨਰਲ ਇਜਲਾਸ ਸਮੇਂ ਫ਼ੈਸਲਾ ਹੋਇਆ ਕਿ ਨਾਜ਼ੁਕ ਹਾਲਤਾਂ ਨੂੰ ਸਨਮੁਖ ਰੱਖਦਿਆਂ, ਅਹੁਦੇਦਾਰ ਤੇ ਅੰਤ੍ਰਿੰਗ ਕਮੇਟੀ ਮੈਂਬਰ ਪਹਿਲੇ ਹੀ ਰਹਿਣ। ਇਨ੍ਹਾਂ ਦੀ ਪ੍ਰਧਾਨਗੀ ਸਮੇਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬੀੜ ਹਿੰਦੀ ਭਾਸ਼ਾ ਵਿਚ ਪ੍ਰਕਾਸ਼ਤ ਕਰਨ ਦਾ ਫ਼ੈਸਲਾ ਹੋਇਆ।

੪ ਅਪ੍ਰੈਲ, ੧੯੫੧ ਨੂੰ ਜਨਰਲ ਇਜਲਾਸ ਜਥੇਦਾਰ ਊਧਮ ਸਿੰਘ ਜੀ ਨਾਗੋਕੇ ਦੀ ਪ੍ਰਧਾਨਗੀ 'ਚ ਹੋਇਆ, ਜਿਸ ਵਿਚ ੧੫੧ ਮੈਂਬਰ ਹਾਜ਼ਰ ਸਨ। ਪ੍ਰਧਾਨਗੀ ਚੋਣ ਸਮੇਂ ਜਥੇਦਾਰ ਊਧਮ ਸਿੰਘ ਜੀ ਦੇ ਮੁਕਾਬਲੇ, ਮਾਸਟਰ ਤਾਰਾ ਸਿੰਘ ਜੀ ਪ੍ਰਧਾਨ ਚੁਣੇ ਗਏ। ਇਸ ਤਰ੍ਹਾਂ ਜਥੇਦਾਰ ਊਧਮ ਸਿੰਘ ਜੀ ਨਾਗੋਕੇ ੨੮ ਮਈ, ੧੯੪੮ ਤੋਂ ੪ ਅਪ੍ਰੈਲ, ੧੯੫੧ ਤੀਕ ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨਗੀ ਪਦ 'ਤੇ ਸ਼ੋਭਨੀਕ ਰਹੇ। ੧੯੪੬ ਈ: ਤੋਂ ੧੯੫੨ ਈ: ਤੀਕ ਜਥੇਦਾਰ ਊਧਮ ਸਿੰਘ ਜੀ ਨਾਗੋਕੇ ਪੰਜਾਬ ਵਿਧਾਨ ਸਭਾ ਦੇ ਮੈਂਬਰ ਰਹੇ। ੧੯੫੩ ਈ: ਵਿਚ ਰਾਜ ਸਭਾ ਦੇ ਮੈਂਬਰ ਚੁਣੇ ਗਏ ਤੇ ੧੯੬੦ ਈ: ਤੀਕ ਮੈਂਬਰ ਪਾਰਲੀਮੈਂਟ ਕਾਰਜਸ਼ੀਲ ਰਹੇ।

ਇਨ੍ਹਾਂ ਦੇ ਪ੍ਰਧਾਨਗੀ ਕਾਰਜ ਸਮੇਂ ਹੀ ਗੁਰੂ ਨਾਨਕ ਇੰਜੀਨੀਅਰਿੰਗ ਕਾਲਜ ਲੁਧਿਆਣਾ ਹੋਂਦ ਵਿਚ ਆਇਆ ਤੇ ਗੁਰਦੁਆਰਾ ਪ੍ਰਿੰਟਿੰਗ ਪ੍ਰੈਸ ਦਾ ਵਿਸਥਾਰ ਕੀਤਾ ਗਿਆ। ਮਿੱਠ-ਬੋਲੜੇ ਤੇ ਮਿਲਵਰਤਣ ਵਾਲੇ ਸੁਭਾਅ ਕਰਕੇ ਇਨ੍ਹਾਂ ਦੇ ਸਿੱਖ ਸੰਪਰਦਾਵਾਂ, ਟਕਸਾਲਾਂ, ਧਾਰਮਿਕ ਸਭਾ-ਸੁਸਾਇਟੀਆਂ ਤੇ ਸਿੱਖ ਜਥੇਬੰਦੀਆਂ ਨਾਲ ਬਹੁਤ ਚੰਗੇ ਤੇ ਨਿਵੇਕਲੇ ਸੰਬੰਧ ਰਹੇ। ਖਾਸ ਕਰਕੇ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਨਾਲ ਇਨ੍ਹਾਂ ਦਾ ਬਹੁਤ ਪਿਆਰ- ਮੁਹੱਬਤ ਤੇ ਮੇਲ-ਮਿਲਾਪ ਸੀ।

ਜਥੇਦਾਰ ਸਾਹਿਬ ੧੯੬੦ ਈ: ਵਿਚ ਰਾਜ ਗੋਪਾਲ ਅਚਾਰੀਆ ਦੀ ਸੁਤੰਤਰ ਪਾਰਟੀ 'ਚ ਸ਼ਾਮਲ ਹੋ ਗਏ ਤੇ ਇਕ ਸਾਲ ਇਸ ਦੀ ਪੰਜਾਬ ਇਕਾਈ ਦੇ ਮੁਖੀ ਵੀ ਰਹੇ। ਪ੍ਰਭਾਵਸ਼ਾਲੀ ਸ਼ਖ਼ਸੀਅਤ, ਨਿਰਭੈ ਪੰਥਕ ਯੋਧੇ, ਅਜਾਦੀ ਘੁਲਾਟੀਏ ਅਕਾਲੀ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪ੍ਰਧਾਨ ਸ਼੍ਰੋਮਣੀ ਅਕਾਲੀ ਦਲ ਅਤੇ ਮੈਂਬਰ ਪਾਰਲੀਮੈਂਟ ਰਹੇ ਜਥੇਦਾਰ ਊਧਮ ਸਿੰਘ ਜੀ ਨਾਗੋਕੇ ੧੧ ਜਨਵਰੀ, ੧੯੬੬ ਨੂੰ ਕੁਝ ਸਮਾਂ ਬੀਮਾਰ ਰਹਿਣ ਉਪਰੰਤ ਪੀ.ਜੀ.ਆਈ. ਚੰਡੀਗੜ੍ਹ 'ਚ ਅਕਾਲ ਚਲਾਣਾ ਕਰ ਗਏ। ੨੦ ਮਾਰਚ, ੧੯੬੬ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬਜ਼ਟ ਇਜਲਾਸ ਸਮੇਂ ਜਥੇਦਾਰ ਊਧਮ ਸਿੰਘ ਜੀ ਨਾਗੋਕੇ ਦੇ ਅਕਾਲ ਚਲਾਣੇ 'ਤੇ ਅਫ਼ਸੋਸ ਦਾ ਮਤਾ ਜਥੇਦਾਰ ਮੋਹਨ ਸਿੰਘ ਜੀ ਤੁੜ ਨੇ ਪੇਸ਼ ਕੀਤਾ। ਇਨ੍ਹਾਂ ਦੀ ਤਸਵੀਰ ਕੇਂਦਰੀ ਸਿੱਖ ਅਜਾਇਬ ਘਰ ਵਿਖੇ ਸੁਸ਼ੋਭਿਤ ਹੈ। ਇਨ੍ਹਾਂ ਦੀ ਯਾਦ ਪਿੰਡ ਨਾਗੋਕੇ 'ਚ ਬਣੀ ਹੋਈ ਹੈ, ਜਿਥੇ ਸਲਾਨਾ ਯਾਦ ਮਨਾਈ ਜਾਂਦੀ ਹੈ। ■

*ਬਾਬਾਣੀਆਂ ਕਹਾਣੀਆਂ....*

# ਪੋਥੀ ਲਿਖਹੁ ਸੁਫਲ ਗੁਰਬਾਨੀ...

*-ਸ. ਬਲਵਿੰਦਰ ਸਿੰਘ 'ਜੌੜਾਸਿੰਘਾ'**

ਇਕ ਸਿੱਖ ਨੂੰ ਸ਼ਬਦ ਸਿਖਾਉਣ ਦਾ ਪੁੰਨ ਸੋਨੇ ਦੇ ਸੱਤ ਮੰਦਰ ਬਣਾ ਕੇ ਦੇਣ ਤੁਲ ਹੁੰਦਾ ਹੈ। ਭਾਈ ਗੁਰਦਾਸ ਜੀ ਐਸਾ ਲਿਖਦੇ ਹਨ:

*ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ,*
*ਤੈਸਾ ਪੁੰਨ ਸਿਖ ਕਉ ਇਕ ਸਬਦ ਸਿਖਾਏ ਕਾ॥੬੭੩॥*

ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦਾ ਦਰਬਾਰ ਡੱਲੇ ਨਗਰ ਵਿਚ ਲੱਗਾ ਹੋਇਆ ਸੀ। ਜਿਵੇਂ ਹੀ ਭਾਈ ਮਾਲੀਆ ਤੇ ਭਾਈ ਸਹਾਰੂ ਸਤਿਗੁਰਾਂ ਦੀ ਕਿਰਪਾ ਦੇ ਪਾਤਰ ਬਣ ਕੇ ਪਾਸੇ ਹਟੇ, 'ਬੂਲਾ' ਨਾਂ ਦਾ ਇਕ ਪਾਂਧਾ ਸਤਿਗੁਰਾਂ ਨੂੰ ਨਮਸਕਾਰ ਕਰਕੇ ਚਰਨੀਂ ਆਣ ਲੱਗਾ ਤੇ ਆਖਣ ਲੱਗਾ "ਪਾਤਿਸ਼ਾਹ ਜੀਉ ! ਮੈਂ ਟਹਿਲ ਸੇਵਾ ਤਾਂ ਨਹੀਂ ਕਰ ਸਕਦਾ ਕਿਉਂਕਿ ਬ੍ਰਾਹਮਣ ਸਮਝ ਕੇ ਮੈਥੋਂ ਕੋਈ ਸੇਵਾ ਨਹੀਂ ਕਰਾਉਂਦਾ ਫਿਰ ਮੇਰਾ ਕਿੰਝ ਕਲਿਆਣ ਹੋਵੇਗਾ ? ਆਪ ਹੀ ਕੋਈ ਉਪਦੇਸ਼ ਕਰੋ, ਜਿਸ ਨਾਲ ਮੇਰਾ ਉਧਾਰ ਹੋ ਜਾਵੇ।" ਸਤਿਗੁਰ ਜੀ ਮੁਸਕਰਾ ਰਹੇ ਸਨ। ਫਿਰ ਸਤਿਗੁਰਾਂ ਬਚਨ ਕੀਤਾ "ਹੇ ਭਾਈ ਬੂਲਾ ਤੂੰ ਸਤਿਸੰਗਤ ਵਿਚ ਗੁਰੂ ਕੀ ਬਾਣੀ ਦੀ ਕਥਾ ਪ੍ਰੇਮ ਨਾਲ ਕਰਕੇ ਸਿੱਖਾਂ ਨੂੰ ਸੁਣਾਇਆ ਕਰ, ਗੁਰ ਦੇ ਮਾਰਗ ਬਾਰੇ ਦੱਸਣ ਲਈ ਗੁਰਬਾਣੀ ਦੀਆਂ ਪੋਥੀਆਂ ਲਿਖ ਕੇ ਗੁਰੂ ਦੇ ਨਾਂ 'ਤੇ ਸਿੱਖਾਂ ਨੂੰ ਦੇਣੀਆਂ ਹਨ। ਕੋਈ ਇਸ ਸੇਵਾ ਬਦਲੇ ਆਪਣੇ ਆਪ ਧਨ ਦੇ ਜਾਵੇ ਤਾਂ ਸਬਰ-ਸੰਤੋਖ ਨਾਲ ਵਰਤ ਲੈਣਾ ਹੈ, ਆਪ ਕਿਸੇ ਤੋਂ ਮੰਗਣਾ ਨਹੀਂ। ਤੇਰੀ ਏਹੀ ਸੇਵਾ ਹੈ। ਫਿਰ ਇਹ ਤੇਰੀ ਸੋਭਾ ਸਹਿਤ ਫਲਦਾਇਕ ਹੋਵੇਗੀ।" ਇਸ ਪ੍ਰਥਾਇ ਉਲੇਖ ਹੈ:

*ਇਕ ਪਾਧਾ ਬੂਲਾ ਜਿਸ ਨਾਮੁ। ਨਮੋ ਠਾਨ ਆਯੋ ਗੁਰ ਸਾਮੁ।*
*ਕਰਤਿ ਭਯੋ 'ਸੇਵਾ ਨਹਿਂ ਹੋਇ। ਦਿਜ ਕੋ ਜਾਨਿ ਕਰਾਇ ਨ ਕੋਇ॥੪੧॥*
*ਜਿਸ ਪ੍ਰਕਾਰ ਹੋਇ ਮਮ ਕੱਲਯਾਨ। ਕਰੋ ਆਪ ਉਪਦੇਸ਼ ਬਖਾਨ।'*
*ਕਰਯੋ ਬਚਨ 'ਪਠਿ ਸਤਿਗੁਰ ਬਾਨੀ। ਕੀਜਹਿ ਪ੍ਰੇਮ ਕੋ ਠਾਨੀ॥੪੨॥*
*ਸਤਿਸੰਗਤਿ ਮਹਿ ਕਰਿਹੁ ਸੁਨਾਵਨਿ। ਗੁਰਮਤਿ ਸਿੱਖਨ ਕੋ ਸਿਖਾਵਨਿ।*
*ਪੋਥੀ ਲਿਖਹੁ ਸੁਫਲ ਗੁਰਬਾਨੀ। ਗੁਰ ਨਮਿੱਤ ਦੀਜਹਿ ਸਿਖ ਜਾਨੀ॥੪੩॥*
*ਜੇ ਕੋ ਆਪ ਦਰਬ ਦੇ ਜਾਇ। ਧਰਿ ਸੰਤੋਖ ਬਰਤਿ ਯਹਿ ਪਾਇ।*
*ਨਹੀ ਆਪ ਜਾਚਹੁ ਕਿਸ ਪਾਸੀ। ਇਹ ਸੇਵਾ ਬਡ ਫਲਹਿ ਪ੍ਰਕਾਸੀ॥੪੪॥*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ ਪਹਿਲੀ, ਅਧਿਆਇ ੪੦)*

ਭਾਈ ਬੂਲਾ ਜੀ ਨੇ ਸਤਿਗੁਰਾਂ ਦੇ ਬਚਨ ਨੂੰ ਹਿਰਦੇ ਵਿਚ ਵਸਾ ਕੇ ਪੋਥੀਆਂ ਲਿਖਣ ਦੀ ਸੇਵਾ ਅਤੇ ਗੁਰੂ ਸ਼ਬਦ ਦੀ ਕਥਾ ਕਰਨੀ ਅਰੰਭ ਕਰ ਦਿੱਤੀ ਤੇ ਅਤੇ ਜੀਵਨ ਮੁਕਤੀ ਨੂੰ ਪ੍ਰਾਪਤ ਹੋ ਗਏ। ਭਾਈ ਗੁਰਦਾਸ ਜੀ ਨੇ ਭਾਈ ਬੂਲਾ ਜੀ ਦੀ ਸੇਵਾ ਨੂੰ ਬਿਆਨ ਕਰਦਿਆਂ, ਉਨ੍ਹਾਂ ਗੁਰਬਾਣੀ ਗਾਇਨ ਕਰਕੇ ਸੁਣਾਉਣ ਵਾਲਾ ਅਤੇ ਲਿਖਾਰੀ ਕਹਿ ਕੇ ਪ੍ਰਸੰਸਾ ਕੀਤੀ ਹੈ:

*ਪਾਂਧਾ ਬੂਲਾ ਜਾਣੀਐ ਗੁਰਬਾਣੀ ਗਾਇਣੁ ਲੇਖਾਰੀ।* *(ਵਾਰ ੧੧-੧੬)*

■

* ਮੀਤ ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।

# ਪੁਸਤਕ ਰੀਵਿਊ

ਪੁਸਤਕ : ਪੰਥ ਸੇਵਕ : ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ
ਮੁੱਲ ਸਜਿਲਦ : ੨੦੦/- ਸਫੇ : ੨੦੫
ਲੇਖਕ : ਸ. ਰੂਪ ਸਿੰਘ ਪ੍ਰਕਾਸ਼ਕ : ਸਿੰਘ ਬ੍ਰਦਰਜ਼, ਅੰਮ੍ਰਿਤਸਰ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖ ਪੰਥ ਦੀ ਚੁਣੀ ਹੋਈ ਇਕ ਬਹੁਤ ਹੀ ਮਹੱਤਵਪੂਰਨ ਤੇ ਪ੍ਰਵਾਨਿਤ ਸੰਸਥਾ ਹੈ। ਸ. ਰੂਪ ਸਿੰਘ ਹੋਰਾਂ ਨੇ ਪੂਰੀ ਤਰ੍ਹਾਂ ਸਕਾਰਾਤਮਕ ਤੇ ਉਸਾਰੂ ਦ੍ਰਿਸ਼ਟੀਕੋਣ ਤੋਂ ਇਸ ਸੰਸਥਾ ਦੇ ਪ੍ਰਧਾਨ ਸਾਹਿਬਾਨ ਬਾਰੇ ਵਿਸਤ੍ਰਿਤ ਪਰੰਤੂ ਸਟੀਕ ਜਾਣਕਾਰੀ ਮੁਖੀ ਇਹ ਪੁਸਤਕ ਲਿਖਣ ਦਾ ਉੱਦਮ ਕਰਕੇ ਦਰਅਸਲ ਇਕ ਖਲਾਅ ਨੂੰ ਪੂਰਿਆ ਹੈ। ਤੀਖਣ ਸੋਝੀ ਰੱਖਣ ਵਾਲੇ ਸ. ਰੂਪ ਸਿੰਘ ਹੋਰਾਂ ਇਸ ਪੁਸਤਕ ਤੋਂ ਪੂਰਬਲਾ ਸਮੁੱਚਾ ਪ੍ਰਕਾਸ਼ਿਤ ਹੋਇਆ ਕਾਰਜ ਵੀ ਅਰਥ ਭਰਪੂਰ ਰਿਹਾ ਹੈ। ਇਸ ਸਬੰਧ ਵਿਚ ਇਹ ਪੁਸਤਕ ਪਿਛਲੀ ਨਿਰੰਤਰ ਚੱਲੀ ਆ ਰਹੀ ਪ੍ਰਕਾਸ਼ਨਾ ਲੜੀ ਦਾ ਹੀ ਇਕ ਅਟੁੱਟ ਹਿੱਸਾ ਹੈ। ਲੇਖਕ ਦਾ ਸਮੁੱਚਾ ਕਾਰਜ ਸਿੱਖ ਧਰਮ ਤੇ ਸਿੱਖ ਇਤਿਹਾਸ ਨਾਲ ਹੀ ਸੰਬੰਧਿਤ ਹੈ।

ਸੰਸਥਾ ਦੇ ਪ੍ਰਧਾਨ ਸਾਹਿਬਾਨ ਤੋਂ ਪਹਿਲਾਂ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਦੇ ਸਿਰਲੇਖ ਹੇਠ ਸੰਸਥਾ ਦੀ ਸਥਾਪਨਾ ਦਾ ਪਿਛੋਕੜ, ਇਸ ਦੀ ਪ੍ਰਸੰਗਿਕਤਾ ਤੇ ਜ਼ਰੂਰਤ, ਸਥਾਪਨਾ ਤੇ ਅਮਲ, ਸਥਾਪਨਾ ਦੇ ਅਰੰਭਕ ਸਮੇਂ ਦੀਆਂ ਚੋਣਵੀਆਂ ਕਾਰਗੁਜ਼ਾਰੀਆਂ ਦੱਸਦਿਆਂ ਇਸ ਦੇ ਬਹੁਪੱਖੀ ਕਾਰਜਾਂ, ਕਰਤੱਵਾਂ ਵਿੱਚੋਂ ਕੁਝ ਚੋਣਵੇਂ ਮੁੱਖ ਕਾਰਜਾਂ ਦਾ ਉਲੇਖ ਕੀਤਾ ਹੈ। ਇਹ ਮਹੱਤਵਪੂਰਨ ਲੇਖ ਪੁਸਤਕ ਦੀ ਉਥਾਨਕਾ ਮਾਤਰ ਨਾ ਹੋ ਕੇ ਪੁਸਤਕ ਦਾ ਇਕ ਅਨਿੱਖੜ ਹਿੱਸਾ ਸਮਝਣਾ ਚਾਹੀਦਾ ਹੈ।

ਪੁਸਤਕ ਦੇ ਮੁਖ ਵਿਸ਼ੈ-ਵਸਤੂ ਵਿਭਿੰਨ ਪੰਥ ਸੇਵਕਾਂ ਅਰਥਾਤ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸਾਹਿਬਾਨ ਸਬੰਧੀ ਕੁੱਲ ੨੬ ਲੇਖ ਹਨ। ਕੁੱਲ ੨੬ ਪ੍ਰਧਾਨ ਸਾਹਿਬਾਨ ਵਿੱਚੋਂ ਤਿੰਨ ਪ੍ਰਧਾਨ ਸਾਹਿਬਾਨ ਬਾਬਾ ਖੜਕ ਸਿੰਘ ਜੀ, ਮਾਸਟਰ ਤਾਰਾ ਸਿੰਘ ਜੀ ਅਤੇ ਜਥੇਦਰ ਗੁਰਚਰਨ ਸਿੰਘ ਜੀ ਟੌਹੜਾ ਤਿੰਨ ਬੇਹੱਦ ਪ੍ਰਵਾਨਿਤ ਸਿੱਖ ਸ਼ਖ਼ਸੀਅਤਾਂ ਨੂੰ ਲੇਖਕ ਦੁਆਰਾ ਸਿਰਲੇਖਾਂ ਵਿਚ ਵੀ ਕ੍ਰਮਵਾਰ 'ਪੰਥ ਦੇ ਬੇਤਾਜ ਬਾਦਸ਼ਾਹ' ਅਤੇ 'ਪੰਥ ਰਤਨ' ਕਰਕੇ ਕਲਮਬੱਧ ਕੀਤਾ ਹੈ। ਉਂਞ ਹਰੇਕ ਪ੍ਰਧਾਨ ਸਾਹਿਬ ਦੇ ਜੀਵਨ ਸਬੰਧੀ ਮਹੱਤਵਪੂਰਨ ਜਾਣਕਾਰੀ ਅਤੇ ਉਨ੍ਹਾਂ ਦੀ ਪ੍ਰਧਾਨ ਦੇ ਤੌਰ 'ਤੇ ਅਵਧੀ ਸਮੇਂ ਦੀਆਂ ਵਿਸ਼ੇਸ਼ ਕਾਰਗੁਜ਼ਾਰੀਆਂ ਦਾ ਉਲੇਖ ਨਿਰੋਲ ਪੰਥਕ ਅਤੇ ਸਮਦ੍ਰਿਸ਼ਟੀ ਤੋਂ ਪ੍ਰੇਰਿਤ ਨਿਰਮਲ ਭਾਵਨਾ ਸਹਿਤ ਕੀਤਾ ਗਿਆ ਹੈ। ਹਰੇਕ ਸ਼ਖ਼ਸੀਅਤ ਤੇ ਉਸ ਦੇ ਖਾਸ ਯੋਗਦਾਨ ਨੂੰ ਤੱਤਸਾਰੀ, ਸੰਜਮਪੂਰਨ ਤੇ ਸਿੱਟੇਮਈ ਸ਼ੈਲੀ ਵਿਚ ਕੁਝ ਯਾਦ ਰਹਿਣਯੋਗ ਵਾਕ ਉਪਲਬਧ ਹੁੰਦੇ ਹਨ ਜਿਵੇਂ ਭਾਵੇਂ

ਕਿ ਸ. ਸੁੰਦਰ ਸਿੰਘ ਮਜੀਠੀਆ ਨੂੰ ਸਰਕਾਰ ਦਾ ਵਫਾਦਾਰ ਮੰਨਿਆ ਜਾਂਦਾ ਸੀ, ਪਰ ਉਨ੍ਹਾਂ ਨੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਤੇ ਗੁਰਦੁਆਰਾ ਕਾਨੂੰਨ ਬਣਾਉਣ 'ਚ ਸਲਾਹੁਣਯੋਗ ਇਤਿਹਾਸਕ ਯੋਗਦਾਨ ਪਾਇਆ। (ਸਫਾ ੩੨)

ਸਤਿ-ਸੰਤੋਖ, ਸਿੱਖੀ ਸਿਦਕ ਭਰੋਸੇ, ਸਾਦਗੀ, ਚੜ੍ਹਦੀ ਕਲਾ ਦੇ ਸਦਗੁਣਾਂ ਦੇ ਧਾਰਨੀ ਬਾਬਾ ਖੜਕ ਸਿੰਘ ਜੀ ਕਹਿਣੀ-ਕਥਨੀ ਤੇ ਕਰਨੀ ਦੇ ਸੂਰਬੀਰ ਬਲੀ ਸਨ। (ਸਫਾ ੩੮)

ਮਾਸਟਰ ਤਾਰਾ ਸਿੰਘ ਜੀ ਇਕ ਵਾਹਦ ਨੇਤਾ ਸਨ, ਜਿਨ੍ਹਾਂ ਤੋਂ ਅੰਗਰੇਜ਼ ਹਾਕਮ, ਹਿੰਦੂ ਤੇ ਮੁਸਲਮਾਨ ਨੇਤਾ ਭੈਅ ਖਾਂਦੇ ਸਨ। (ਸਫਾ ੬੨)

ਪੁਸਤਕ ਵਿਚ ਹਰੇਕ ਪ੍ਰਧਾਨ ਸਾਹਿਬ ਦੀ ਅਵਧੀ ਸਮੇਂ ਦੀਆਂ ਕਾਰਗੁਜ਼ਾਰੀਆਂ ਅਤੇ ਮਹੱਤਵਪੂਰਨ ਪ੍ਰਾਪਤੀਆਂ ਨੂੰ ਪ੍ਰਮੁਖਤਾ ਦਿੰਦਿਆਂ ਸਮੁੱਚੇ ਜੀਵਨ ਦੇ ਚੋਣਵੇਂ ਘਟਨਾਕ੍ਰਮ ਨੂੰ ਵੀ ਪ੍ਰਸਤੁਤ ਕੀਤਾ ਗਿਆ ਹੈ, ਜਿਸ ਨਾਲ ਸਮੂਹ ਪਾਠਕਾਂ ਵਾਸਤੇ, ਜੋ ਇਨ੍ਹਾਂ ਸ਼ਖ਼ਸੀਅਤਾਂ ਸਬੰਧੀ ਜਾਣਨ ਦੀ ਜਗਿਆਸਾ ਰੱਖਦੇ ਹਨ, ਇਹ ਪੁਸਤਕ ਲਾਹੇਵੰਦ ਤੇ ਰੌਚਕ ਸਮੱਗਰੀ ਪ੍ਰਸਤੁਤ ਕਰਦੀ ਹੈ। ਲੇਖਕ ਦੇ ਪਾਸ ਭਾਵਪੂਰਤ ਤੇ ਸੰਜਮਈ ਸ਼ੈਲੀ ਹੈ। ਇਸ ਸ਼ੈਲੀ ਦਾ ਸਦਕਾ ਛੋਟੇ-ਆਕਾਰੀ ਲੇਖਾਂ ਵਿਚ ਗਿਆਨ, ਅਨੁਭਵ ਅਤੇ ਜਾਣਕਾਰੀ ਦੇ ਵਿਆਪਕ ਵੇਰਵੇ ਕਲਮਬੱਧ ਹੋ ਸਕੇ ਹਨ।

੨੬ ਪ੍ਰਧਾਨ ਸਾਹਿਬਾਨ ਵਿੱਚੋਂ ੨੫ ਪ੍ਰਧਾਨ ਸਾਹਿਬਾਨ ਦੇ ਵਿਅਕਤਿਤਵਾਂ ਦੇ ਸਾਕਾਰ ਦੀਦਾਰ ਕਰਾਉਂਦੇ ਪ੍ਰਭਾਵਸ਼ਾਲੀ ਚਿੱਤਰ ਪੁਸਤਕ ਵਿਚ ਸ਼ਾਮਲ ਕੀਤੇ ਗਏ ਹਨ। ਇਸ ਨਾਲ ਜਿੱਥੇ ਪੁਸਤਕ ਦੀ ਸਮੁੱਚੀ ਦਿੱਖ ਤੇ ਖਿੱਚ ਵਿਚ ਹੋਰ ਵਾਧਾ ਹੋਇਆ ਹੈ, ਉਥੇ ਇਸ ਦੀ ਦਸਤਾਵੇਜ਼ੀ ਕੀਮਤ ਵੀ ਹੋਰ ਵਧੀ ਹੈ।

ਪੁਸਤਕ ਦੇ ਅਰੰਭ ਵਿਚ ਸੰਸਥਾ ਦੇ ਮੌਜੂਦਾ ਪ੍ਰਧਾਨ ਸਾਹਿਬ ਦਾ ਸੰਦੇਸ਼, ਸ. ਪ੍ਰਿਥੀਪਾਲ ਸਿੰਘ ਕਪੂਰ ਹੋਰਾਂ ਦੀ ਪ੍ਰਸਤਾਵਨਾ ਅਤੇ ਸ. ਤਰਲੋਚਨ ਸਿੰਘ ਮੈਂਬਰ ਪਾਰਲੀਮੈਂਟ ਦੇ ਦੋ ਸ਼ਬਦ ਰਸਮੀ ਮਾਤਰ ਨਾ ਹੋ ਕੇ ਕੱਦ-ਬੁੱਤ ਵਧਾਉਂਦੇ ਮਹਿਸੂਸ ਹੁੰਦੇ ਹਨ।

ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰ ਸਾਹਿਬਾਨ, ਮੈਂਬਰ ਸਾਹਿਬਾਨ ਅੰਤ੍ਰਿੰਗ ਕਮੇਟੀ, ਮੈਂਬਰ ਸਾਹਿਬਾਨ ਧਰਮ ਪ੍ਰਚਾਰ ਕਮੇਟੀ ਅਤੇ ਸਕੱਤਰ ਸਾਹਿਬਾਨ ਦੇ ਨਾਵਾਂ ਦੀਆਂ ਸੰਨ, ਸੰਮਤ, ਮਿਤੀ ਬੱਧ ਸੂਚੀਆਂ ਚਾਰ ਅੰਤਿਕਾਵਾਂ ਪਾਠਕਾਂ ਦੀ ਜਾਣਕਾਰੀ ਵਿਚ ਭਰਪੂਰ ਵਾਧਾ ਕਰਨ ਵਾਲੀਆਂ ਹਨ। ਕੁੱਲ ਮਿਲਾ ਕੇ ਸੱਚੀ-ਸੁੱਚੀ ਪੰਥਕ ਭਾਵਨਾ ਅਧੀਨ ਲਿਖੀ ਗਈ ਇਸ ਪੁਸਤਕ ਦਾ ਸਮੂਹ ਪੰਥਕ ਹਲਕਿਆਂ ਦੁਆਰਾ ਭਰਪੂਰ ਹੁੰਗਾਰਾ ਮਿਲਣ ਦੀਆਂ ਉੱਜਲ ਸੰਭਾਵਨਾਵਾਂ ਸਪਸ਼ਟ ਰੂਪ ਵਿਚ ਦ੍ਰਿਸ਼ਟਮਾਨ ਹੋ ਰਹੀਆਂ ਹਨ।

ਰੀਵਿਊਕਾਰ :

**ਸੁਰਿੰਦਰ ਸਿੰਘ ਨਿਮਾਣਾ**

■

# ਝੰਡਾ ਗੱਡਿਆ ਬੰਦਾ ਸਿੰਘ ਬਹਾਦਰ ਨੇ

*-ਸ. ਜਸਪਿੰਦਰ ਸਿੰਘ**

ਜਿੱਤ ਦਾ ਝੰਡਾ ਗੱਡਿਆ, ਬੰਦਾ ਸਿੰਘ ਬਹਾਦਰ ਨੇ,
ਮੁ.ਗਲਾਂ ਦਾ ਕੰਡਾ ਕੱਢਿਆ, ਬੰਦਾ ਸਿੰਘ ਬਹਾਦਰ ਨੇ।
ਗੁਰਾਂ ਤੋਂ ਲੈ ਕੇ ਥਾਪਨਾ, ਪੰਜਾਬ ਨੂੰ ਚਾਲੇ ਪਾ ਦਿੱਤੇ,
ਜ਼ਾਲਮ ਮੁ.ਗਲ ਕੌਮ ਦੇ ਓਸ ਨੇ ਤਖ਼ਤ ਹਿਲਾ ਦਿੱਤੇ,
ਜੈਕਾਰਾ 'ਅਮਰ ਖਾਲਸਾ' ਛੱਡਿਆ, ਬੰਦਾ ਸਿੰਘ ਬਹਾਦਰ ਨੇ।
ਜਿੱਤ ਦਾ ਝੰਡਾ ਗੱਡਿਆ, ਬੰਦਾ ਸਿੰਘ ਬਹਾਦਰ ਨੇ,
ਮੁ.ਗਲਾਂ ਦਾ ਕੰਡਾ ਕੱਢਿਆ... ...।
ਸਮਾਣੇ ਵਾਲੇ ਜਲਾਦਾਂ ਦਾ ਉਸ ਨਿਓਂਦਾ ਲਾਹ ਦਿੱਤਾ,
ਸਢੌਰੇ ਵਿਚ ਉਸਮਾਨ ਖਾਨ ਦਾ ਸੀਰ ਮੁਕਾ ਦਿੱਤਾ,
ਫਸਤਾ ਜਬਰ ਦਾ ਵੱਢਿਆ, ਬੰਦਾ ਸਿੰਘ ਬਹਾਦਰ ਨੇ।
ਜਿੱਤ ਦਾ ਝੰਡਾ ਗੱਡਿਆ, ਬੰਦਾ ਸਿੰਘ ਬਹਾਦਰ ਨੇ,
ਮੁ.ਗਲਾਂ ਦਾ ਕੰਡਾ ਕੱਢਿਆ... ...।
ਸ਼ਮਸ਼ੀਰ ਚੱਲੀ ਸਰਹਿੰਦ ਤਾਂ ਅੱਗੇ ਕੋਈ ਵੀ ਖੜ੍ਹਿਆ ਨਾ,
ਪਾਪੀ ਖ਼ਾਨ ਵਜ਼ੀਰੇ ਦਾ ਕਿਸੇ ਦਮ ਵੀ ਭਰਿਆ ਨਾ।
ਕਰ ਬੋਟੀ-ਬੋਟੀ ਵੱਢਿਆ, ਬੰਦਾ ਸਿੰਘ ਬਹਾਦਰ ਨੇ,
ਜਿੱਤ ਦਾ ਝੰਡਾ ਗੱਡਿਆ, ਬੰਦਾ ਸਿੰਘ ਬਹਾਦਰ ਨੇ,
ਮੁ.ਗਲਾਂ ਦਾ ਕੰਢਾ ਕੱਢਿਆ... ...।
'ਜਸਪਿੰਦਰ' ਕਿਹੜਾ ਕਰ 'ਲੂਗਾ ਬੰਦੇ ਦੀਆਂ ਰੀਸਾਂ ਓਏ,
ਉਸ ਬੰਦ ਕਟਾ ਕੇ ਭਰੀਆਂ ਨੇ ਸਿੱਖੀ ਦੀਆਂ ਫੀਸਾਂ ਓਏ,
ਪਰ ਨਾ ਹੌਸਲਾ ਛੱਡਿਆ, ਬੰਦਾ ਸਿੰਘ ਬਹਾਦਰ ਨੇ।
ਜਿੱਤ ਦਾ ਝੰਡਾ ਗੱਡਿਆ, ਬੰਦਾ ਸਿੰਘ ਬਹਾਦਰ ਨੇ,
ਮੁ.ਗਲਾਂ ਦਾ ਕੰਡਾ ਕੱਢਿਆ... ...।

■

** ਪਿੰਡ ਕੋਟਲਾ ਬਜਵਾੜਾ, ਡਾਕ: ਮਾਨੂੰਪੁਰ (ਫਤਹਿਗੜ੍ਹ ਸਾਹਿਬ)। ਮੋ: ੯੮੮੮੬-੨੧੨੦੫*




## ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਗੁਰਗੱਦੀ ਦਿਵਸ ਮਨਾਇਆ ਗਿਆ

ਅੰਮ੍ਰਿਤਸਰ: ੧੧ ਜੂਨ- ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗੁਰਗੱਦੀ ਦਿਵਸ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਬੜੀ ਸ਼ਰਧਾ ਭਾਵਨਾ ਨਾਲ ਮਨਾਇਆ ਗਿਆ। ਮੈਨੇਜਰ ਸ. ਬਲਬੀਰ ਸਿੰਘ ਨੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਗੁਰਗੱਦੀ ਦਿਵਸ ਨੂੰ ਸਮਰਪਿਤ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥਿਆਂ ਨੇ ਇਲਾਹੀ ਬਾਣੀ ਦਾ ਕੀਰਤਨ ਕੀਤਾ। ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਢਾਡੀ ਦੀਵਾਨ ਸਜਾਏ ਗਏ, ਨਾਮਵਰ ਢਾਡੀ ਜਥਿਆਂ ਨੇ ਢਾਡੀ ਵਾਰਾਂ ਰਾਹੀਂ ਸੰਗਤਾਂ ਨੂੰ ਗੁਰ-ਇਤਿਹਾਸ ਨਾਲ ਜੋੜਿਆ। ਭਾਰੀ ਗਿਣਤੀ 'ਚ ਸੰਗਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਨਤਮਸਤਕ ਹੋਈਆਂ।

## ਜੂਨ ੧੯੮੪ ਦੇ ਘੱਲੂਘਾਰੇ ਦੌਰਾਨ ਹੋਏ ਸ਼ਹੀਦ ਸਿੰਘਾਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ਼ਰਧਾਂਜਲੀ

ਅੰਮ੍ਰਿਤਸਰ: ੬ ਜੂਨ- ਸਿੱਖ ਜਗਤ ਦੀ ਆਨ ਤੇ ਸ਼ਾਨ ਦੇ ਪ੍ਰਤੀਕ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਰੂਹਾਨੀਅਤ ਦੇ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਹੋਰ ਅਨੇਕਾਂ ਗੁਰਦੁਆਰਾ ਸਾਹਿਬਾਨ 'ਤੇ ਜੂਨ ੧੯੮੪ 'ਚ ਸਮੇਂ ਦੇ ਹਾਕਮਾਂ ਵੱਲੋਂ ਕੀਤੇ ਫੌਜੀ ਹਮਲੇ ਦੌਰਾਨ ਗੁਰਧਾਮਾਂ ਦੀ ਅਜ਼ਮਤ ਤੇ ਸਿੱਖ ਧਰਮ ਦੀ ਖ਼ਾਤਰ ਜੂਝਦਿਆਂ ਸ਼ਹੀਦ ਹੋਏ ਸਿੰਘ-ਸਿੰਘਣੀਆਂ ਦੀ ਯਾਦ ਨੂੰ ਸਮਰਪਿਤ ਸਿੱਖ ਜਗਤ ਦੀ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਸੰਗਤਾਂ ਤੇ ਧਾਰਮਿਕ ਜਥੇਬੰਦੀਆਂ ਦੇ ਸਹਿਯੋਗ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸਮੂਹ ਸ਼ਹੀਦ ਸਿੰਘ-ਸਿੰਘਣੀਆਂ ਨੂੰ ਸ਼ਰਧਾ ਦੇ ਫੁੱਲ ਭੇਟ ਕੀਤੇ ਅਤੇ ਸ਼ਹੀਦਾਂ ਦੇ ਵਾਰਸਾਂ ਨੂੰ ਸਨਮਾਨਤ ਕੀਤਾ ਗਿਆ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਵੱਲੋਂ ਕੌਮੀ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕਰਦਿਆਂ, ਸਿੱਖ ਕੌਮ ਦੇ ਸ਼ਾਨਾਂ-ਮੱਤੇ ਇਤਿਹਾਸ 'ਤੇ ਚਾਨਣਾ ਪਾਉਂਦਿਆਂ ਸਿੱਖ ਕੌਮ ਦੇ ਨਾਮ ਜਾਰੀ ਸੰਦੇਸ਼ 'ਚ ਕਿਹਾ ਕਿ ਸਿੱਖ ਕੌਮ ਆਪਣੀ ਹੋਂਦ ਧਾਰਨ ਕਰਨ ਦੇ ਵੇਲੇ ਤੋਂ ਹੀ ਜ਼ੁਲਮ ਤੇ ਜ਼ਾਲਮ ਵਿਰੁੱਧ ਸੰਘਰਸ਼ਸ਼ੀਲ ਰਹੀ ਹੈ, ਇਹ ਧਰਮੀ ਜੀਊੜਿਆਂ, ਸਿਦਕਵਾਨਾਂ ਤੇ ਸੂਰਬੀਰਾਂ ਮਰਜੀਵੜਿਆਂ ਦੀ ਇਕ ਐਸੀ ਕੌਮ ਹੈ, ਜਿਸ ਦਾ ਸਾਰਾ ਇਤਿਹਾਸ ਕੁਰਬਾਨੀਆਂ ਨਾਲ ਭਰਿਆ ਹੋਇਆ ਹੈ। ਉਨ੍ਹਾਂ ਕਿਹਾ

ਕਿ ਅੱਜ ਤੋਂ ੨੬ ਸਾਲ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਹੋਰ ਇਤਿਹਾਸਕ ਅਸਥਾਨਾਂ 'ਤੇ ੩ ਜੂਨ ੧੯੮੪ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਗੁਰਪੁਰਬ ਸਮੇਂ ਇਕੱਤਰ ਹੋਈਆਂ ਗੁਰੂ ਦੀਆਂ ਸਿੱਖ ਸੰਗਤਾਂ 'ਤੇ ਉਸ ਸਮੇਂ ਦੀ ਭਾਰਤ ਸਰਕਾਰ ਵੱਲੋਂ ਢਾਹੇ ਜ਼ੁਲਮੀਂ ਕਹਿਰ ਦੇ ਜ਼ਖ਼ਮ ਅੱਜ ਹਰੇਕ ਸਿੱਖ ਦੀ ਚੇਤਨਤਾ ਦਾ ਹਿੱਸਾ ਬਣ ਚੁੱਕੇ ਹਨ। ਉਨ੍ਹਾਂ ਕਿਹਾ ਕਿ 'ਖ਼ਾਲਸਾ' ਕਿਸੇ ਫਿਰਕੇ, ਦੇਸ਼, ਜਾਤ, ਰੰਗ ਅਤੇ ਨਸਲ ਦੀ ਨਫ਼ਰਤ ਤੋਂ ਮੁਕਤ ਹੈ। ਖ਼ਾਲਸੇ ਦੀ ਜੰਗ ਕੇਵਲ ਜਾਬਰਾਂ ਅਤੇ ਲੁਟੇਰਿਆਂ ਖਿਲਾਫ਼ ਰਹੀ ਹੈ ਅਤੇ ਰਹੇਗੀ। ਅਨੇਕਤਾ ਵਿਚ ਏਕਤਾ ਦੇ ਮੁਦਈ ਅਤੇ ਸਰਬੱਤ ਦੇ ਭਲੇ ਦੀ ਵਚਨਬੱਧਤਾ ਦੇ ਕਾਰਨ ਖ਼ਾਲਸਾ ਪੰਥ ਦੇ ਸਿਰਜਣਹਾਰਿਆਂ ਨੇ ਆਪਣੀਆਂ ਪਵਿੱਤਰ ਸ਼ਹਾਦਤਾਂ ਦੇ ਕੇ ਹਮੇਸ਼ਾਂ ਲਈ ਖ਼ਾਲਸਾ ਪੰਥ ਦਾ ਮਾਰਗ ਦਰਸ਼ਨ ਕਰ ਦਿੱਤਾ ਸੀ। ਉਨ੍ਹਾਂ ਕਿਹਾ ਕਿ ਖਾਲਸਾ ਪੰਥ ਨੂੰ ਦੇਹਧਾਰੀ ਗੁਰੂਡੰਮ੍ਹ ਅਤੇ ਸਿੱਖੀ ਭੇਸ ਵਿਚ ਸਿੱਖੀ ਦੇ ਬਣੇ ਅਖੌਤੀ ਅਲੰਬਰਦਾਰਾਂ ਤੋਂ ਸੁਚੇਤ ਹੋਣ ਦੀ ਵੀ ਲੋੜ ਹੈ। ਉਨ੍ਹਾਂ ਕਿਹਾ ਕਿ ਅੱਜ ਸਿੱਖੀ ਦੇ ਪ੍ਰਚਾਰ ਦੀ ਦੁਹਾਈ ਦੇ ਕੇ ਸਿੱਖੀ ਵਿੱਚੋਂ ਕਰਮਕਾਂਡ ਕੱਢਣ ਦੇ ਛਲਾਵੇ ਨਾਲ ਖ਼ਾਲਸਾ ਪੰਥ ਦੀਆਂ ਪਵਿੱਤਰ ਰਵਾਇਤਾਂ, ਸੰਸਥਾਵਾਂ ਅਤੇ ਵਿਸ਼ਵਾਸਾਂ ਨੂੰ ਕੋਝੀ ਸੱਟ ਮਾਰੀ ਜਾ ਰਹੀ ਹੈ। ਉਨ੍ਹਾਂ ਕਿਹਾ ਕਿ ਨੌਜਵਾਨੀ ਨੂੰ ਨਸ਼ਿਆਂ ਅਤੇ ਪਤਿਤਪੁਣੇ ਦੀ ਦਲ-ਦਲ ਅਤੇ ਭਰੂਣ-ਹੱਤਿਆ ਵਰਗੀਆਂ ਅਲਾਮਤਾਂ ਨੂੰ ਸਮਾਜ ਵਿੱਚੋਂ ਕੱਢਣ ਦੀ ਅਹਿਮ ਜ਼ਿੰਮੇਵਾਰੀ ਵੀ ਸਿੱਖ ਸਮਾਜ ਦੇ ਆਗੂਆਂ ਸਿਰ ਅਹਿਦ ਹੁੰਦੀ ਹੈ। ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਹਜ਼ੂਰੀ ਰਾਗੀ ਭਾਈ ਗੁਰਕੀਰਤ ਸਿੰਘ ਦੇ ਜਥੇ ਨੇ ਇਲਾਹੀ ਬਾਣੀ ਦਾ ਕੀਰਤਨ ਕੀਤਾ। ਅਰਦਾਸ ਭਾਈ ਧਰਮ ਸਿੰਘ ਜੀ ਅਤੇ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਜਸਵਿੰਦਰ ਸਿੰਘ ਜੀ ਨੇ ਲਿਆ। ਇਸ ਮੌਕੇ ਸ਼ਹੀਦਾਂ ਦੇ ਵਾਰਸਾਂ ਨੂੰ ਸਿਰੋਪਾਓ ਨਾਲ ਸਨਮਾਨਤ ਕੀਤਾ ਗਿਆ। ਇਸ ਮੌਕੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਤਰਲੋਚਨ ਸਿੰਘ, ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਬਲਵੰਤ ਸਿੰਘ ਨੰਦਗੜ੍ਹ, ਗ੍ਰੰਥੀ ਸਾਹਿਬਾਨ ਗਿਆਨੀ ਸੁਖਜਿੰਦਰ ਸਿੰਘ, ਗਿਆਨੀ ਮਾਨ ਸਿੰਘ ਤੇ ਗਿਆਨੀ ਰਵੇਲ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ, ਧਾਰਮਿਕ ਜਥੇਬੰਦੀਆਂ ਦੇ ਨੁਮਾਇੰਦੇ ਅਤੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਸਾਹਿਬਾਨ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਰਤਨ ਸਿੰਘ ਜਫਰਵਾਲ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਦਲਮੇਘ ਸਿੰਘ ਤੇ ਸ. ਜੋਗਿੰਦਰ ਸਿੰਘ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਧਰਮ ਪ੍ਰਚਾਰ ਕਮੇਟੀ ਤੇ ਸ੍ਰੀ ਦਰਬਾਰ ਸਾਹਿਬ ਦੇ ਸਮੂਹ ਸਟਾਫ ਤੋਂ ਇਲਾਵਾ ਭਾਰੀ ਗਿਣਤੀ 'ਚ ਸਿੱਖ ਸੰਗਤਾਂ ਹਾਜ਼ਰ ਸਨ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸ੍ਰੀ ਹਰਿਗੋਬਿੰਦਪੁਰ ਸਾਹਿਬ ਵਿਖੇ ਗੁਰਮਤਿ ਪ੍ਰਚਾਰ ਸਮਾਗਮ

ਹਲਕਾ ਸ੍ਰੀ ਹਰਿਗੋਬਿੰਦਪੁਰ ਸਾਹਿਬ ਵਿਖੇ ਜਥੇਦਾਰ ਕਸ਼ਮੀਰ ਸਿੰਘ ਬਰਿਆਰ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਮਤਿ ਦੇ ਪ੍ਰਚਾਰ ਤੇ ਪ੍ਰਸਾਰ ਵਾਸਤੇ ਛੇਵੇਂ ਪਾਤਸ਼ਾਹ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੇ ਜੋਤੀ-ਜੋਤਿ ਦਿਵਸ ਨੂੰ ਸਮਰਪਿਤ ਪ੍ਰਚਾਰ ਵਹੀਰ ਚਲਾਈ ਗਈ। ਇਸ ਪ੍ਰਚਾਰ ਵਹੀਰ ਰਾਹੀਂ ਪਿੰਡ ਵੜੈਚ, ਨਿਮਾਣੇ ਕੋਟ ਧੰਦਲ, ਰੂੜਾ ਬੁੱਟਰ, ਖਾਰਾ, ਭੰਗਵਾਂ, ਮਾਲੀਆ, ਪੋਜੇਚੱਕ, ਮਾੜੀ ਬੁੱਚਿਆਂ, ਮੰਡ, ਬੱਲੜਵਾਲ, ਚੱਕ ਚਾਉ, ਦਕੋਹਾ ਆਦਿ ਹਲਕੇ ਦੇ ਵੱਖ-ਵੱਖ ਪਿੰਡਾਂ ਵਿਚ ਪ੍ਰਭਾਵਸ਼ਾਲੀ ਗੁਰਮਤਿ ਸਮਾਗਮ ਕੀਤੇ ਗਏ, ਜਿਨ੍ਹਾਂ ਵਿਚ ਭਾਈ ਜਸਪਾਲ ਸਿੰਘ ਪ੍ਰਚਾਰਕ, ਭਾਈ ਮੋਹਕਮ ਸਿੰਘ ਹੈੱਡਗ੍ਰੰਥੀ, ਭਾਈ ਸੁਖਜਿੰਦਰ ਸਿੰਘ ਕੈਨੇਡੀ ਕਥਾਵਾਚਕ ਗੁਰਦੁਆਰਾ ਦਮਦਮਾ ਸਾਹਿਬ, ਢਾਡੀ ਜਥਾ ਭਾਈ ਜਰਨੈਲ ਸਿੰਘ ਖੁੰਢਾ, ਭਾਈ ਜਸਬੀਰ ਸਿੰਘ ਵਲਟੋਹਾ ਸੰਗਤਾਂ ਨੂੰ ਗੁਰੂ-ਜਸ ਸਰਵਣ ਕਰਵਾਉਂਦੇ ਰਹੇ। ਜਥੇਦਾਰ ਕਸ਼ਮੀਰ ਸਿੰਘ ਬਰਿਆਰ ਉਚੇਚੇ ਤੌਰ 'ਤੇ ਸਮਾਗਮਾਂ ਵਿਚ ਹਾਜ਼ਰੀ ਭਰਦੇ ਰਹੇ। ੧੯ ਮਾਰਚ ੨੦੧੦ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਨੇ ੧੦੯ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਲੜ ਲਗਾਇਆ। ਦਿਨ ਦੇ ਦੀਵਾਨ ਵਿਚ ਭਾਈ ਨਿਰਮਲ ਸਿੰਘ, ਭਾਈ ਸੁਖਵਿੰਦਰ ਸਿੰਘ ਭਾਂਬੜੀ, ਭਾਈ ਅਜੀਤ ਸਿੰਘ ਦਰਦੀ, ਭਾਈ ਜਰਨੈਲ ਸਿੰਘ ਖੁੰਢਾ ਦੇ ਜਥਿਆਂ ਨੇ ਸੰਗਤਾਂ ਨੂੰ ਗੁਰ-ਇਤਿਹਾਸ ਤੋਂ ਜਾਣੂ ਕਰਵਾਇਆ ਅਤੇ ਰਾਤ ਦੇ ਦੀਵਾਨ ਵਿਚ ਭਾਈ ਦਿਲਬਾਗ ਸਿੰਘ, ਭਾਈ ਜਸਜੀਤ ਸਿੰਘ ਮਢਿਆਲਾ, ਭਾਈ ਭਗਵੰਤ ਸਿੰਘ ਮਾੜੀ ਬੁੱਚਿਆਂ, ਬੀਬੀ ਬਲਜੀਤ ਕੌਰ ਤਲਵਾੜਾ ਅਤੇ ਭਾਈ ਪ੍ਰਤਿਪਾਲ ਸਿੰਘ ਦੇ ਢਾਡੀ ਜਥਿਆਂ ਨੇ ਗੁਰੂ-ਜਸ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ। ਜਥੇਦਾਰ ਕਸ਼ਮੀਰ ਸਿੰਘ ਬਰਿਆਰ ਨੇ ਸਮੂਹ ਸੰਗਤਾਂ ਦਾ ਸਹਿਯੋਗ ਦੇਣ ਅਤੇ ਹਾਜ਼ਰੀਆਂ ਭਰਨ ਲਈ ਧੰਨਵਾਦ ਕੀਤਾ।

## ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਵੱਲੋਂ ਗੁਰਮਤਿ ਕੈਂਪ

ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਵੱਲੋਂ ੩੦੦ ਸਾਲਾ ਸਰਹਿੰਦ ਫਤਹਿ ਦਿਵਸ ਨੂੰ ਸਮਰਪਿਤ ਬੱਚਿਆਂ ਦਾ ਗੁਰਮਤਿ ਟ੍ਰੇਨਿੰਗ ਕੈਂਪ ਮਿਤੀ ੧੦ ਮਾਰਚ ਤੋਂ ੨੩ ਮਾਰਚ ਤਕ ਗੁਰਦੁਆਰਾ ਛੋਟਾ ਸਿੱਖ ਸੰਗਤ ਨਰਕਲਡੰਗਾ ਕਲਕੱਤਾ ਵਿਖੇ ਲਗਾਇਆ ਗਿਆ। ਮਿਤੀ ੨੪-੩-੨੦੧੦ ਨੂੰ ਵਿਸ਼ੇਸ਼ ਗੁਰਮਤਿ ਸਮਾਗਮ ਕਲਕੱਤਾ ਸ਼ਹਿਰ ਤੋਂ ੩੦ ਕਿਲੋਮੀਟਰ ਦੀ ਦੂਰੀ 'ਤੇ ਨਿਊ ਟਾਊਨ ਰਾਜਾ ਹਾਟ, ਗਿੱਲ ਗਾਰਡਨ ਵਿਖੇ ਕੀਤਾ ਗਿਆ। ਸ. ਜਗਮੋਹਣ ਸਿੰਘ ਸਕੱਤਰ ਸੈਂਟਰਲ ਗੁਰਦੁਆਰਾ ਕਮੇਟੀ, ਸ. ਪ੍ਰਕਾਸ਼ ਸਿੰਘ ਸਕੱਤਰ ਅਗ੍ਰਹਰੀ ਸਮਾਜ ਪ੍ਰਬੰਧਕ ਕਮੇਟੀ, ਵਿਦਵਾਨ ਸ. ਅਵਤਾਰ ਸਿੰਘ, ਸ. ਗੁਰਸ਼ਰਨ ਸਿੰਘ, ਸ. ਗੁਰਮੀਤ ਸਿੰਘ ਅਤੇ ਸਿੱਖ ਮਿਸ਼ਨ ਪੂਰਬੀ ਭਾਰਤ ਦੇ ਮੈਂਬਰ ਸ. ਗੁਰਮੁਖ ਸਿੰਘ ਅਤੇ ਹੋਰ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਦੀ ਅਗਵਾਈ ਵਿਚ ਇਹ ਸਮਾਗਮ ਹੋਇਆ। ਸਿੱਖ ਮਿਸ਼ਨ ਕਲਕੱਤਾ ਦੇ ਪ੍ਰਚਾਰਕ ਭਾਈ

ਹਰਵਿੰਦਰ ਸਿੰਘ ਨੇ ਗੁਰਸਿੱਖ ਅਤੇ ਸੰਗਤ ਵਿਸ਼ੇ 'ਤੇ ਵਿਚਾਰ ਕੀਤੀ। ਭਾਈ ਗੁਰਵਿੰਦਰ ਸਿੰਘ ਹੈੱਡ ਗ੍ਰੰਥੀ ਗੁਰਦੁਆਰਾ ਮੁਨੀ ਲਾਲ ਨੇ ਬੱਚਿਆਂ ਨੂੰ ਗੁਰਮਤਿ ਕਲਾਸਾਂ ਵਿਚ ਆਉਣ ਦੀ ਪ੍ਰੇਰਨਾ ਕੀਤੀ। ਭਾਈ ਬਚਨ ਸਿੰਘ ਹਜ਼ੂਰੀ ਰਾਗੀ ਗੋਰਚਾ ਸਿੱਖ ਸੰਗਤ ਨੇ ਨਿਸ਼ਕਾਮ ਕੀਰਤਨ ਦੀ ਸੇਵਾ ਕੀਤੀ। ਬੱਚਿਆਂ ਦੇ ਧਾਰਮਿਕ ਪ੍ਰਸ਼ਨੋਤਰੀ ਅਤੇ ਗੁਰਬਾਣੀ ਮੁਕਾਬਲੇ ਕਰਵਾਏ ਗਏ। ਇਨ੍ਹਾਂ ਅਗ੍ਰਹਰੀ ਸਮਾਜ ਦੇ ਬੱਚਿਆਂ ਦੀਆਂ ਗੁਰਮਤਿ ਕਲਾਸਾਂ ਲਗਾਤਾਰ ਤਿੰਨ ਸਾਲ ਤੋਂ ਸਿੱਖ ਮਿਸ਼ਨ ਦੇ ਪ੍ਰਚਾਰਕ ਭਾਈ ਹਰਵਿੰਦਰ ਸਿੰਘ, ਭਾਈ ਪਰਵਿੰਦਰ ਸਿੰਘ ਅਤੇ ਭਾਈ ਪ੍ਰਗਟ ਸਿੰਘ ਲਗਾ ਰਹੇ ਹਨ। ਅੰਤ ਵਿਚ ਸ. ਜਗਮੋਹਣ ਸਿੰਘ ਨੇ ਬੱਚਿਆਂ ਨੂੰ ਇਨਾਮ ਵੰਡੇ ਅਤੇ ਆਏ ਹੋਏ ਪ੍ਰਬੰਧਕਾਂ ਨੂੰ ਸਿਰੋਪਾਉ ਭੇਟ ਕਰਕੇ ਸਭ ਦਾ ਧੰਨਵਾਦ ਕੀਤਾ।

ਇਸੇ ਹੀ ਮਿਸ਼ਨ ਵੱਲੋਂ ਮਿਤੀ ੧੫-੪-੨੦੧੦ ਨੂੰ ਗੁਰਦੁਆਰਾ ਸੈਂਟਰਲ ਕਮੇਟੀ ਕਲਕੱਤਾ ਅਤੇ ਗੁਰਦੁਆਰਾ ਡਨਲਪ ਬ੍ਰਿਜ, ਕਲਕੱਤਾ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਵੀ ਕਰਵਾਇਆ ਗਿਆ। ਜਿਸ ਦੌਰਾਨ ੫੨ ਪ੍ਰਾਣੀ ਅੰਮ੍ਰਿਤਪਾਨ ਕਰ ਗੁਰੂ ਲੜ ਲੱਗੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ।

ਇਸ ਕੈਂਪ ਦੀ ਵਿਸ਼ੇਸ਼ਤਾ ਇਹ ਸੀ ਕਿ ਇਸ ਵਿਚ ਭਾਗ ਲੈਣ ਵਾਲੇ ਬੱਚੇ ਬਿਹਾਰੀ ਸਿੱਖਾਂ ਦੇ ਸਨ, ਜਿਨ੍ਹਾਂ ਦੀ ਗਿਣਤੀ ੧੫੦ ਦੇ ਕਰੀਬ ਸੀ। ਇਹ ਪਿਛਲੇ ੧੫੦ ਸਾਲਾਂ ਤੋਂ ਕਲਕੱਤਾ ਦੇ ਵਾਸੀ ਹਨ।

## ਗੁਰਦੁਆਰਾ ਨਾਮਦੇਵ ਭਵਨ, ਮੋਗਾ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਖਾਲਸੇ ਦੇ ਜਨਮ ਦਿਹਾੜੇ ਵਿਸਾਖੀ ਦੇ ਸੰਬੰਧ ਵਿਚ ਗੁਰਦੁਆਰਾ ਨਾਮਦੇਵ ਭਵਨ ਅਕਾਲਸਰ ਰੋਡ ਮੋਗਾ ਅਤੇ ਹਲਕਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗਿਆਨੀ ਹਰਬੰਸ ਸਿੰਘ ਦੇ ਉੱਦਮ ਤੇ ਪ੍ਰੇਰਨਾ ਸਦਕਾ ਹਰ ਸਾਲ ਦੀ ਤਰ੍ਹਾਂ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਭਾਈ ਲਖਵੀਰ ਸਿੰਘ (ਮੋਗਾ) ਪ੍ਰਚਾਰਕ ਵੱਲੋਂ ੨੧ ਮਾਰਚ ਤੋਂ ੧੫ ਅਪ੍ਰੈਲ ੨੦੧੦ ਤਕ ਅੰਮ੍ਰਿਤ ਵੇਲੇ ਗੁਰਸ਼ਬਦ ਦੀ ਵਿਚਾਰ ਕੀਤੀ ਗਈ। ੪ ਅਤੇ ੫ ਅਪ੍ਰੈਲ ਨੂੰ ਵੱਖ-ਵੱਖ ਨਗਰਾਂ ਵਿਖੇ ਧਾਰਮਿਕ ਫਿਲਮਾਂ ਵੀ ਵਿਖਾਈਆਂ ਗਈਆਂ। ੯ ਤੋਂ ੧੪ ਅਪ੍ਰੈਲ ਤਕ ਭਾਈ ਜਸਵੀਰ ਸਿੰਘ ਦੇ ਢਾਡੀ ਜਥੇ ਵੱਲੋਂ ਵੱਖ-ਵੱਖ ਨਗਰਾਂ ਵਿਖੇ ਦੀਵਾਨ ਸਜਾਏ ਗਏ। ੯ ਅਪ੍ਰੈਲ ਨੂੰ ਤਖ਼ਤ ਸ੍ਰੀ ਦਮਦਮਾ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਵੱਲੋਂ ੧੫੮ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਕਾਰ, ਸੁੰਦਰ ਗੁਟਕੇ ਅਤੇ ਨਿਤਨੇਮ ਸਾਹਿਬ ਦੇ ਗੁਟਕੇ ਭੇਟਾ ਰਹਿਤ ਦਿੱਤੇ ਗਏ। ਗਿਆਨੀ ਹਰਬੰਸ ਸਿੰਘ ਮੈਂਬਰ ਅਤੇ ਜਥੇਦਾਰ ਇੰਦਰਜੀਤ ਸਿੰਘ ਸਾਬਕਾ ਮੈਂਬਰ ਸ਼੍ਰੋਮਣੀ ਕਮੇਟੀ ਵੱਲੋਂ ਸਮੂਹ ਅੰਮ੍ਰਿਤ-ਅਭਿਲਾਖੀਆਂ ਨੂੰ ਗੁਰੂ ਵਾਲੇ ਬਣਨ 'ਤੇ ਵਧਾਈ ਦਿੱਤੀ ਗਈ।

## ਪਿੰਡ ਚੰਦ ਪੁਰਾਣਾ (ਮੋਗਾ) ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਗੁਰਦੁਆਰਾ ਸ਼ਹੀਦ ਬਾਬਾ ਤੇਗਾ ਸਿੰਘ ਜੀ ਨਗਰ, ਚੰਦ ਪੁਰਾਣਾ (ਮੋਗਾ) ਵਿਖੇ ੩੦ ਮਾਰਚ ੨੦੧੦ ਨੂੰ ਅੰਮ੍ਰਿਤ-ਸੰਚਾਰ ਕਰਾਇਆ ਗਿਆ। ਅੰਮ੍ਰਿਤ ਵੇਲੇ ਤੋਂ ਧਾਰਮਿਕ ਦੀਵਾਨ ਸਜਾਏ ਗਏ। ਭਾਈ ਗੁਰਬਚਨ ਸਿੰਘ ਸ਼ੇਰਪੁਰੀ, ਭਾਈ ਵੀਰ ਭਾਨ ਸਿੰਘ ਮਾਲਵਾ ਕਵੀਸ਼ਰੀ ਜਥਾ ਤੇ ਢਾਡੀ ਜਥਿਆਂ ਨੇ ਹਾਜ਼ਰੀ ਭਰੀ। ਭਾਈ ਲਖਵੀਰ ਸਿੰਘ ਮੋਗਾ (ਪ੍ਰਚਾਰਕ) ਨੇ ਅੰਮ੍ਰਿਤ ਦੀ ਮਹਾਨਤਾ ਤੇ ਬਾਣੀ-ਬਾਣੇ ਦੇ ਧਾਰਨੀ ਹੋਣ ਦੀ ਪ੍ਰੇਰਨਾ ਕੀਤੀ। ਕਰਮਕਾਂਡਾਂ ਤੇ ਵਹਿਮਾਂ-

ਭਰਮਾਂ ਦਾ ਤਿਆਗ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲੱਗਣ ਦੀ ਭਰਪੂਰ ਪ੍ਰੇਰਨਾ ਕੀਤੀ। ਬਾਬਾ ਨਛੱਤਰ ਸਿੰਘ (ਚੰਦ ਪੁਰਾਣਾ) ਵੱਲੋਂ ਸਮੂਹ ਅੰਮ੍ਰਿਤ ਅਭਿਲਾਖੀਆਂ ਨੂੰ ਭੇਟਾ ਰਹਿਤ ਕਕਾਰ ਤੇ (ਸਿਰੋਪਾਉ) ਦੇ ਕੇ ਸਨਮਾਨਿਤ ਕੀਤਾ। ਜਥੇਦਾਰ ਤੀਰਥ ਸਿੰਘ ਮਾਹਲਾ, ਜਥੇਦਾਰ ਟੇਕ ਸਿੰਘ ਮਾਣੂਕੇ ਦੋਵੇਂ ਮੈਂਬਰ ਅਤੇ ਜਥੇਦਾਰ ਇੰਦਰਜੀਤ ਸਿੰਘ ਭੰਗੇਰੀਆਂ ਸਾਬਕਾ ਮੈਂਬਰ ਸ਼੍ਰੋਮਣੀ ਕਮੇਟੀ ਨੇ ਸਮੂਹ ਅੰਮ੍ਰਿਤ-ਅਭਿਲਾਖੀ ਪ੍ਰਾਣੀਆਂ ਨੂੰ ਵਧਾਈ ਦਿੱਤੀ ਤੇ ਸਮੂਹ-ਸੰਗਤਾਂ ਨੂੰ ਅੰਮ੍ਰਿਤ-ਛਕਣ ਦੀ ਪ੍ਰੇਰਨਾ ਕੀਤੀ। ਸਮਾਗਮ ਵਿਚ ਹਲਕੇ ਦੇ ਪੰਚ, ਸਰਪੰਚ ਤੇ ਅਕਾਲੀ ਵਰਕਰ ਵਿਸ਼ੇਸ਼ ਤੌਰ 'ਤੇ ਹਾਜ਼ਰ ਸਨ।

## ਦੁਆਬਾ ਜ਼ੋਨ ਵੱਲੋਂ ਵੱਖ-ਵੱਖ ਨਗਰਾਂ ਵਿਖੇ ਗੁਰਮਤਿ ਸਮਾਗਮ

ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਜਥੇਦਾਰ ਸੁਰਜੀਤ ਸਿੰਘ ਇੰਚਾਰਜ ਦੁਆਬਾ ਜ਼ੋਨ ਵੱਲੋਂ ਚਲਾਈ ਜਾ ਰਹੀ ਪ੍ਰਚਾਰ ਵਹੀਰ ਵੱਲੋਂ ਗੁਰਦੁਆਰਾ ਗੰਗਸਰ ਸਾਹਿਬ ਪਾ: ਪਵੀਂ ਕਰਤਾਰਪੁਰ ਨੂੰ ਸੈਂਟਰ ਬਣਾ ਕੇ ਮਿਤੀ ੨੧ ਮਾਰਚ ੨੦੧੦ ਤੋਂ ੧੨ ਅਪ੍ਰੈਲ ੨੦੧੦ ਤਕ ਕਰਤਾਰਪੁਰ ਤੇ ਆਸ-ਪਾਸ ਦੇ ਨਗਰਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ, ਜਿਨ੍ਹਾਂ ਵਿਚ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ ਭਾਈ ਪਰਮਿੰਦਰ ਸਿੰਘ ਮਿਸ਼ਨਰੀ, ਭਾਈ ਜਸਵਿੰਦਰ ਸਿੰਘ ਛਾਪਾ ਤੇ ਭਾਈ ਅਮਰਜੀਤ ਸਿੰਘ ਜੰਡੀ, ਢਾਡੀ ਜਥਾ ਬੀਬੀ ਚੰਚਲਦੀਪ ਕੌਰ, ਕਵੀਸ਼ਰੀ ਜਥਾ ਭਾਈ ਸੁਰਜੀਤ ਸਿੰਘ ਬੂਹ ਤੇ ਭਾਈ ਕੇਵਲ ਸਿੰਘ ਮਹਿਤਾ ਨੇ ਸੰਗਤਾਂ ਨੂੰ ਗੁਰਮਤਿ ਨਾਲ ਜੁੜਨ ਤੇ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ। ੧੩ ਅਪ੍ਰੈਲ ਦੀ ਰਾਤ ਤੇ ੧੪ ਅਪ੍ਰੈਲ ਵਿਸਾਖੀ ਵਾਲੇ ਦਿਨ ਗੁਰਦੁਆਰਾ ਗੰਗਸਰ ਸਾਹਿਬ ਵਿਖੇ ਵਿਸ਼ੇਸ਼ ਗੁਰਮਤਿ ਸਮਾਗਮ ਕੀਤੇ ਗਏ। ਇਨ੍ਹਾਂ ਸਮਾਗਮਾਂ ਵਿਚ ਭਾਈ ਹਰਵਿੰਦਰ ਸਿੰਘ ਵੀਰ ਰਹੀਮਪੁਰ ਤੇ ਭਾਈ ਬਲਜਿੰਦਰ ਸਿੰਘ ਗ੍ਰੰਥੀ ਗੁਰਦੁਆਰਾ ਗੰਗਸਰ ਸਾਹਿਬ ਨੇ ਸਟੇਜ ਸਕੱਤਰ ਦੀ ਸੇਵਾ ਨਿਭਾਈ। ੧੪ ਅਪ੍ਰੈਲ ਨੂੰ ਗੁਰਦੁਆਰਾ ਸ੍ਰੀ ਚੁਬੱਚਾ ਸਾਹਿਬ ਵਿਖੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ। ਜਿਸ ਵਿਚ ੯੭ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ। ਲੋੜਵੰਦ ਪ੍ਰਾਣੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਸਮਾਗਮ ਨੂੰ ਸਫ਼ਲ ਬਣਾਉਣ ਲਈ ਗੁਰਦੁਆਰਾ ਸ੍ਰੀ ਗੰਗਸਰ ਸਾਹਿਬ ਦੇ ਮੈਨੇਜਰ ਸ. ਸਤਨਾਮ ਸਿੰਘ ਅਤੇ ਸਮੂਹ ਸਟਾਫ ਨੇ ਵਿਸ਼ੇਸ਼ ਸਹਿਯੋਗ ਦਿੱਤਾ। ਇਸੇ ਤਰ੍ਹਾਂ ਗੁਰਦੁਆਰਾ ਸ੍ਰੀ ਸੁਖਚੈਨਆਣਾ ਸਾਹਿਬ ਪਾਤਿਸ਼ਾਹੀ ੬ਵੀਂ ਫਗਵਾੜਾ ਨੂੰ ਸੈਂਟਰ ਬਣਾ ਕੇ ਮਿਤੀ ੨੧ ਅਪ੍ਰੈਲ ਤੋਂ ੧੩ ਮਈ ੨੦੧੦ ਤਕ ਫਗਵਾੜੇ ਤੇ ਆਸ-ਪਾਸ ਦੇ ਨਗਰਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ ਜਿਨ੍ਹਾਂ ਵਿਚ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ ਭਾਈ ਪਰਮਿੰਦਰ ਸਿੰਘ ਮਿਸ਼ਨਰੀ ਤੇ ਢਾਡੀ ਜਥਾ ਬੀਬੀ ਚੰਚਲਦੀਪ ਕੌਰ ਨੇ ਸੰਗਤਾਂ ਨੂੰ ਦੇਹਧਾਰੀ ਗੁਰੂ-ਡੰਮ੍ਹ ਤੇ ਨਸ਼ਿਆਂ ਵਰਗੀਆਂ ਅਲਾਮਤਾਂ ਤੇ ਮਨਮਤਾਂ ਤੋਂ ਬਚ ਕੇ ਗੁਰਮਤਿ ਨਾਲ ਜੁੜਨ ਅਤੇ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ। ਮਿਤੀ ੧੪ ਮਈ ੨੦੧੦ ਨੂੰ ਗੁਰਦੁਆਰਾ ਸ੍ਰੀ ਸੁਖਚੈਨਆਣਾ ਸਾਹਿਬ ਵਿਖੇ ਗੁਰਮਤਿ ਸਮਾਗਮ ਕੀਤਾ ਗਿਆ ਜਿਸ ਵਿਚ ਵੱਖ-ਵੱਖ ਢਾਡੀ/ਕਵੀਸ਼ਰੀ ਜਥਿਆਂ, ਪ੍ਰਚਾਰਕ ਸਾਹਿਬਾਨ ਤੇ ਕਥਾਵਾਚਕਾਂ ਨੇ ਸੰਗਤਾਂ ਨੂੰ ਗੁਰਇਤਿਹਾਸ ਤੇ ਗੁਰਬਾਣੀ ਰਾਹੀਂ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ। ਇਸੇ ਦਿਨ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁੱਜੇ ਪੰਜ ਪਿਆਰਿਆਂ ਨੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ। ਫਗਵਾੜੇ ਤੇ ਆਸ-ਪਾਸ ਦੇ ਨਗਰਾਂ ਦੇ ੭੩ ਪ੍ਰਣੀਆਂ ਨੇ ਅੰਮ੍ਰਿਤਪਾਨ ਕੀਤਾ। ਸ. ਰੇਸ਼ਮ ਸਿੰਘ ਮੈਨੇਜਰ ਗੁਰਦੁਆਰਾ ਸੁਖਚੈਨਆਣਾ ਸਾਹਿਬ ਤੇ ਸਮੁੱਚੇ ਸਟਾਫ ਨੇ

ਇਸ ਸਮਾਗਮ ਤੇ ਅੰਮ੍ਰਿਤ-ਸੰਚਾਰ ਨੂੰ ਸਫਲ ਬਣਾਉਣ ਲਈ ਸਹਿਯੋਗ ਦਿੱਤਾ।

## ਧਰਮ ਪ੍ਰਚਾਰ ਲਹਿਰ ਅਤੇ ਸਿੱਖ ਵਿਰਸਾ ਸੰਭਾਲ ਮੁਹਿੰਮ ਵੱਲੋਂ ਵੱਖ-ਵੱਖ ਨਗਰਾਂ ਤੇ ਸ਼ਹਿਰਾਂ ਵਿਖੇ ਗੁਰਮਤਿ ਸਮਾਗਮ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇ: ਅਵਤਾਰ ਸਿੰਘ ਦੀ ਪ੍ਰੇਰਨਾ ਸਦਕਾ ਅਖੰਡ ਕੀਰਤਨੀ ਜਥਾ ਇੰਟਰਨੈਸ਼ਨਲ ਅਤੇ ਧਰਮ ਪ੍ਰਚਾਰ ਦੇ ਮੁੱਖੀ ਜਥੇਦਾਰ ਬਲਦੇਵ ਸਿੰਘ ਦੀ ਅਗਵਾਈ ਹੇਠ ੪੩ਵੇਂ ਗੇੜ ਦੀ ਧਰਮ ਪ੍ਰਚਾਰ ਮੁਹਿੰਮ ਦੇ ਗੁਰਮਤਿ ਸਮਾਗਾਮ ਅਤੇ ਅੰਮ੍ਰਿਤ ਸੰਚਾਰ ਸਮਾਗਮ ੩ ਤੋਂ ੯ ਅਪ੍ਰੈਲ ਤੱਕ ਜ਼ਿਲ੍ਹਾ ਲੁਧਿਆਣਾ ਦੇ ਵੱਖ-ਵੱਖ ਪਿੰਡਾਂ 'ਚ ਸੰਪੰਨ ਹੋਏ। ੩ ਅਪ੍ਰੈਲ ਨੂੰ ਪਿੰਡ ਗੁਰੂਸਰ ਸੁਧਾਰ ਵਿਖੇ ਗੁਰਮਤਿ ਸਮਾਗਮ ਹੋਇਆ। ਇਸੇ ਤਰ੍ਹਾਂ ਪਿੰਡ ਸੁਧਾਰ, ਰਕਬਾ, ਰੁੜਕਾ, ਦਾਖਾਂ, ਪਮਾਲ ਅਤੇ ੯ ਅਪ੍ਰੈਲ ਨੂੰ ਪਿੰਡ ਭਨੋਹੜ ਵਿਖੇ ਮੁਖ ਸਮਾਗਮ ਕੀਤਾ ਗਿਆ। ਇਨ੍ਹਾਂ ਸਮਾਗਮਾਂ ਦੌਰਾਨ ਹਰ ਦਿਨ ਸਮਾਗਮ ਦੀ ਸ਼ੁਰੂਆਤ ਸਵੇਰੇ ੭ ਵਜੇ ਪਿੰਡ ਵਿਚ ਨਗਰ ਕੀਰਤਨ ਨਾਲ ਕੀਤੀ ਗਈ। ਨਗਰ ਕੀਰਤਨ ਦੌਰਾਨ ਹੀ ਜਥੇਦਾਰ ਬਲਦੇਵ ਸਿੰਘ ਵੱਲੋਂ ਘਰ-ਘਰ ਦੇ ਅੱਗੋਂ ਲੰਘਦਿਆਂ ਬਰੂਹਾਂ 'ਤੇ ਖੜ੍ਹੇ ਨੌਜਵਾਨਾਂ ਨੂੰ ਸਿੱਖੀ ਦਾ ਵਿਰਸਾ ਸੰਭਾਲਣ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਲਿਆਂਦੇ ਸਿਰੋਪਾਓ ਉਨ੍ਹਾਂ ਦੇ ਸਿਰਾਂ 'ਤੇ ਸਜਾਏ ਤਾਂ ਨੌਜਵਾਨਾਂ ਨੇ ਪੰਥ ਦੇ ਇਸ ਮਿਸ਼ਨ ਨੂੰ ਕਬੂਲਦਿਆਂ ਪ੍ਰਣ ਕੀਤਾ ਕਿ ਅੱਗੇ ਤੋਂ ਗੁਰੂ ਕੀ ਮੋਹਰ ਕੇਸਾਂ ਨੂੰ ਨਹੀਂ ਕਟਾਉਣਗੇ। ਇਸ ਉਪੰਰਤ ਪਿੰਡ ਦੇ ਗੁਰਦੁਆਰਾ ਸਾਹਿਬ ਵਿਖੇ ਸਮਾਗਮ ਅਰੰਭ ਕੀਤਾ ਗਿਆ ਜਿਥੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪੁੱਜੇ ਹਜ਼ੂਰੀ ਰਾਗੀ ਸਿੰਘਾਂ ਨੇ ਗੁਰਬਾਣੀ ਦਾ ਰਸ-ਭਿਨਾ ਕੀਰਤਨ ਕੀਤਾ। ਇਸ ਉਪਰੰਤ ਢਾਡੀ ਭਾਈ ਜਸਬੀਰ ਸਿੰਘ ਅਤੇ ਭਾਈ ਬਲਦੇਵ ਸਿੰਘ ਲੌਂਗੋਵਾਲ ਨੇ ਸੰਗਤਾਂ ਨੂੰ ਢਾਡੀ ਵਾਰਾਂ ਨਾਲ ਨਿਹਾਲ ਕੀਤਾ। ਇਹਨਾਂ ਸਮਾਗਮਾਂ ਦੌਰਾਨ ੫੩੩ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ, ੧੯੫੯ ਨੌਜਵਾਨਾਂ ਨੇ ਕੇਸ ਰੱਖਣ ਦਾ ਪ੍ਰਣ ਲਿਆ, ੧੯੫ ਪ੍ਰਾਣੀਆਂ ਨੂੰ ਮੁੱਖ ਸੇਵਾਦਾਰ ਦੀ ਸੇਵਾ ਸੌਂਪੀ ਗਈ ਅਤੇ ੪੩ ਨੌਜਵਾਨਾਂ ਨੂੰ ਨਸ਼ਾ ਛਡਨ ਲਈ ਮੁਫਤ ਇਲਾਜ ਕਰਵਾਉਣ ਦੀਆਂ ਚਿੱਠੀਆਂ ਦਿੱਤੀਆਂ ਗਈਆਂ। ਜਿਨ੍ਹਾਂ ਦਾ ਇਲਾਜ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਅਧੀਨ ਸ੍ਰੀ ਗੁਰੂ ਰਾਮਦਾਸ ਮੈਡੀਕਲ ਹਸਪਤਾਲ ਵੱਲਾ (ਅੰਮ੍ਰਿਤਸਰ) ਵਿਖੇ ਖੁੱਲੇ ਨਸ਼ਾ ਛੁਡਾਉ ਕੇਂਦਰ ਵਿਚ ਮੁਫ਼ਤ ਕੀਤਾ ਜਾਵੇਗਾ। ਇਨ੍ਹਾਂ ਸਮਾਗਮਾਂ ਦੇ ਮੁਖ ਪ੍ਰਬੰਧਕ ਸ. ਸੁਰਿੰਦਰਪਾਲ ਸਿੰਘ ਬੱਦੋਵਾਲ ਰੋਜ਼ਾਨਾ ਸਮਾਗਮ ਦੌਰਾਨ ਸੰਗਤਾਂ ਨਾਲ ਗੁਰਮਤਿ ਵਿਚਾਰ ਸਾਂਝੇ ਕਰਦੇ ਰਹੇ। ਉਨ੍ਹਾਂ ਕਿਹਾ ਕਿ ਗਿਆਨੀ ਬਲਦੇਵ ਸਿੰਘ ਵੱਲੋਂ ਜੋ ਸੇਵਾ ਨਿਭਾਈ ਗਈ ਹੈ ਮੌਜੂਦਾ ਸਮੇਂ ਵਿਚ ਇਸ ਦੀ ਹੋਰ ਕੋਈ ਉਦਾਹਰਨ ਨਹੀਂ ਹੈ ਅਤੇ ਪਿੰਡਾਂ ਵਿਚ ਪ੍ਰਚਾਰ ਕਰਦਿਆਂ ਜੋ ਬੱਚੇ ਅਤੇ ਨੌਜਵਾਨ ਸਿੱਖੀ ਵਿਰਸਾ ਸੰਭਾਲ ਰਹੇ ਹਨ ਇਸ ਨਾਲ ਆਉਣ ਵਾਲੇ ਸਮੇਂ ਵਿਚ ਸਿੱਖ ਪੰਥ ਦੀ ਨੀਂਹ ਮਜ਼ਬੂਤ ਹੋਵੇਗੀ, ਕਿਉਂਕਿ ਇਨ੍ਹਾਂ ਬੱਚਿਆਂ ਅਤੇ ਨੌਜਵਾਨਾਂ ਨੇ ਹੀ ਅੱਗੇ ਚਲ ਕੇ ਸਿੱਖੀ ਵਿਰਸਾ ਸੰਭਾਲਣਾ ਹੈ। ਇਸੇ ਤਰ੍ਹਾਂ ੬ ਤੋਂ ੧੨ ਮਈ ਤਕ ਗੁਰਮਤਿ ਸਮਾਗਮ ਲੰਬੀ ਹਲਕੇ ਦੇ ਪਿੰਡਾਂ 'ਚ ਕਰਵਾਏ ਗਏ। ਜਿਸ ਵਿਚ ੪੯੫ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ, ੧੭੫੦ ਨੌਜਵਾਨਾਂ ਨੇ ਕੇਸ ਰੱਖਣ ਦਾ ਪ੍ਰਣ ਲਿਆ ਅਤੇ ੧੦੩ ਨੌਜਵਾਨਾਂ ਨੂੰ ਨਸ਼ਾ ਛੱਡਣ ਅਤੇ ਮੁਫਤ ਇਲਾਜ ਕਰਵਾਉਣ ਦੀਆਂ ਚਿੱਠੀਆਂ ਜਾਰੀ ਕੀਤੀਆਂ ਗਈਆ। ੪੪ਵੇਂ ਗੇੜ ਦੀ ਵਹੀਰ ਦਾ ਪਹਿਲਾ ਸਮਾਗਮ ੬ ਮਈ ਨੂੰ ਪਿੰਡ ਵਨ ਵਾਲਾ ਵਿਖੇ ਹੋਇਆ ਇਸ ਤੋਂ ਬਾਅਦ ੭ ਮਈ ਨੂੰ ਪਿੰਡ ਭਾਗੂ, ੮ ਨੂੰ ਪਿੰਡ

ਖਿਉਵਾਲੀ, ੯ ਨੂੰ ਪਿੰਡ ਮਹੂਆਣਾ, ੧੦ ਨੂੰ ਪਿੰਡ ਬਾਦੀਆਂ, ੧੧ ਨੂੰ ਪਿੰਡ ਪੰਜਾਵਾਂ ਅਤੇ ੧੨ ਮਈ ਨੂੰ ਮੁਖ ਸਮਾਗਮ ਪਿੰਡ ਲੰਬੀ ਵਿਖੇ ਕਰਵਾਇਆ ਗਿਆ। ਇਨ੍ਹਾਂ ਸਮਾਗਮਾਂ ਦੇ ਮੁਖ ਪ੍ਰਬੰਧਕ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਸਾਬਕਾ ਸੀਨੀਅਰ ਮੀਤ ਪ੍ਰਧਾਨ ਅਤੇ ਮੌਜੂਦਾ ਮੈਂਬਰ ਜਥੇਦਾਰ ਗੁਰਪਾਲ ਸਿੰਘ ਗੋਰਾ ਸਾਰੇ ਸਮਾਗਮਾਂ ਦੌਰਾਨ ਉਚੇਚੇ ਤੌਰ 'ਤੇ ਸਮਾਗਮਾਂ 'ਚ ਹਾਜ਼ਰੀ ਭਰਦੇ ਰਹੇ। ਇਨ੍ਹਾਂ ਸਮਾਗਮਾਂ ਦੌਰਾਨ ਧਰਮ ਪ੍ਰਚਾਰ ਦੇ ਮੁਖੀ ਜਥੇਦਾਰ ਬਲਦੇਵ ਸਿੰਘ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਕਰਦੇ ਰਹੇ। ਇਨ੍ਹਾਂ ਸਮਾਗਮਾਂ ਦੌਰਾਨ ਅੰਮ੍ਰਿਤਪਾਨ ਕਰਨ ਵਾਲੇ ਪ੍ਰਾਣੀਆਂ ਨੂੰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ:ਪ੍ਰ:ਕਮੇਟੀ) ਵੱਲੋਂ ਭੇਟਾ ਰਹਿਤ ਕਕਾਰ ਅਤੇ ਸਿੱਖ ਰਹਿਤ ਮਰਿਯਾਦਾ ਤੇ ਧਾਰਮਿਕ ਲਿਟਰੇਚਰ ਮੁਫ਼ਤ ਦਿੱਤਾ ਗਿਆ।

ਇਸੇ ਲੜੀ ਤਹਿਤ ਅੰਮ੍ਰਿਤਧਾਰੀ ਜੋੜੇ ਦਾ ਆਨੰਦ ਕਾਰਜ ੧੯ ਮਈ ਨੂੰ ਭਾਈ ਗੁਰਦਾਸ ਹਾਲ ਵਿਖੇ ਗੁਰ-ਮਰਯਾਦਾ ਅਨੁਸਾਰ ਕਰਵਾਇਆ ਗਿਆ। ਧਰਮ ਪ੍ਰਚਾਰ ਵਹੀਰ ਦੇ ਮੁੱਖੀ ਜਥੇਦਾਰ ਬਲਦੇਵ ਸਿੰਘ, ਭਾਈ ਜੋਗਾ ਸਿੰਘ ਯੂ.ਕੇ., ਇਟਲੀ ਤੋਂ ਭਾਈ ਨਿਸ਼ਾਨ ਸਿੰਘ ਬਰੇਸ਼ੀਆ ਅਤੇ ਦੁਬਈ ਤੋਂ ਭਾਈ ਰਤਨ ਸਿੰਘ ਦੇ ਉਦਮ ਨਾਲ ਇਹ ਆਨੰਦ ਕਾਰਜ ਕਰਵਾਇਆ ਗਿਆ। ਧਰਮ ਪ੍ਰਚਾਰ ਲਹਿਰ ਵੱਲੋਂ ਹਰ ਪਿੰਡ ਅਤੇ ਹਰ ਘਰ ਤਕ ਪਹੁੰਚ ਕਰਦਿਆਂ ਸਮਾਗਮਾਂ ਦੌਰਾਨ ਅੰਮ੍ਰਿਤਧਾਰੀ ਲੜਕੇ-ਲੜਕੀਆਂ ਦੇ ਆਨੰਦ ਕਾਰਜ ਇਤਿਹਾਸਕ ਅਸਥਾਨਾਂ 'ਤੇ ਕਰਵਾਏ। ਮਾਲਵੇ ਖੇਤਰ ਨਾਲ ਸੰਬੰਧਤ ਬੇਟੀਆਂ ਦੇ ਆਨੰਦ ਕਾਰਜ ਭਾਈ ਮਹਾਂ ਸਿੰਘ ਦੀਵਾਨ ਹਾਲ ਸ੍ਰੀ ਦਰਬਾਰ ਸਾਹਿਬ ਮੁਕਤਸਰ ਵਿਖੇ ਕਰਵਾਏ। ਇਸ ਮੌਕੇ ਉਚੇਚੇ ਤੌਰ 'ਤੇ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਐਡੀ: ਸਕੱਤਰ (ਪ੍ਰ.) ਸ. ਹਰਜੀਤ ਸਿੰਘ ਅਤੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਬਲਬੀਰ ਸਿੰਘ ਨਵੀਂ ਵਿਆਹੀ ਜੋੜੀ ਨੂੰ ਆਸ਼ੀਰਵਾਦ ਦੇਣ ਪੁੱਜੇ। ਜਥੇਦਾਰ ਬਲਦੇਵ ਸਿੰਘ ਅਤੇ ਭਾਈ ਸੁਖਚੈਨ ਸਿੰਘ ਨੇ ਨਵੀਂ ਵਿਆਹੀ ਲੜਕੀ ਬੀਬੀ ਅਮਨਦੀਪ ਕੌਰ ਨੂੰ ੨੧ ਹਜ਼ਾਰ ਰੁਪਏ ਦਿੱਤੇ।

## ਦੌਲਤ ਸਿੰਘ ਵਾਲਾ (ਭਬਾਤ) ਨੇੜੇ ਚੰਡੀਗੜ੍ਹ ਵਿਖੇ ਗੁਰਮਤਿ ਸਮਾਗਮ

ਗੁਰਮਤਿ ਪ੍ਰਚਾਰ ਸੇਵਾ ਸੁਸਾਇਟੀ (ਰਜਿ.) ਭਬਾਤ-ਜ਼ੀਰਕਪੁਰ ਵੱਲੋਂ ੪ ਅਪ੍ਰੈਲ ੨੦੧੦ ਨੂੰ ਮਹਾਨ ਗੁਰਮਤਿ ਸਮਾਗਮ ਸਰਹਿੰਦ ਫਤਹਿ ਦਿਵਸ ਦੀ ੩੦੦ ਸਾਲਾ ਸ਼ਤਾਬਦੀ ਅਤੇ ਪੰਥ ਰਤਨ ਭਾਈ ਜਸਬੀਰ ਸਿੰਘ ਖਾਲਸਾ ਖੰਨੇ ਵਾਲਿਆਂ, ਪੰਥ ਦੇ ਮਹਾਨ ਵਿਦਵਾਨ ਗਿਆਨੀ ਮੇਵਾ ਸਿੰਘ ਦੀ ਮਿੱਠੀ, ਪਿਆਰੀ ਯਾਦ ਨੂੰ ਸਮਰਪਿਤ ਪਿੰਡ ਭਬਾਤ ਵਿਖੇ ਹਲਕੇ ਦੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਸ. ਹਰਦੀਪ ਸਿੰਘ ਦੇ ਸਹਿਯੋਗ ਨਾਲ ਕਰਵਾਇਆ ਗਿਆ। ਸਮਾਗਮ ਦੀ ਅਰੰਭਤਾ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ ਗਿਆਨੀ ਆਤਮਾ ਸਿੰਘ ਵੱਲੋਂ ਅਰਦਾਸ ਕਰਨ ਨਾਲ ਹੋਈ। ਗਿਆਨੀ ਜਗਦੀਸ਼ ਸਿੰਘ ਤਿਹਾੜਾ ਦਾ ਢਾਡੀ ਜੱਥਾ ਰੋਜ਼ਾਨਾ ਸੰਗਤਾਂ ਨੂੰ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਵਾਰਾਂ ਗਾ ਕੇ ਨਿਹਾਲ ਕਰਦਾ ਰਿਹਾ। ਵੱਡੀ ਗਿਣਤੀ ਵਿਚ ਇਲਾਕਾ ਨਿਵਾਸੀ ਸੰਗਤਾਂ ਹਾਜ਼ਰੀਆਂ ਭਰਦੀਆਂ ਰਹੀਆਂ। ਸਮਾਗਮ ਦੀ ਸਮਾਪਤੀ ਤੇ ਹਰ ਸਾਲ ਦੀ ਤਰ੍ਹਾਂ ਪੰਥਕ ਖੇਤਰ ਵਿਚ ਸ਼ਾਨਦਾਰ ਸੇਵਾਵਾਂ ਨਿਭਾਉਣ ਲਈ ਇਸ ਵਾਰ ਸ. ਹਰਭਜਨ ਸਿੰਘ ਮੀਤ ਸਕੱਤਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਨੂੰ ਵਿਸ਼ੇਸ਼ ਤੌਰ 'ਤੇ ਸਨਮਾਨਿਤ ਕੀਤਾ ਗਿਆ। ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਸਕੱਤਰ ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ ਨੂੰ ਵਿਸ਼ੇਸ਼ ਸਨਮਾਨ ਇਲਾਕਾ ਨਿਵਾਸੀ ਸੰਗਤਾਂ ਵੱਲੋਂ ਭੇਟ ਕੀਤਾ

ਗਿਆ। ੭ ਲੋੜਵੰਦ ਲੜਕੀਆਂ ਦੇ ਸਮੂਹਿਕ ਵਿਆਹ ਕਰਕੇ ਉਨ੍ਹਾਂ ਨੂੰ ਘਰੇਲੂ ਵਰਤੋਂ ਦਾ ਸਮਾਨ ਦੇ ਕੇ ਜੈਕਾਰਿਆਂ ਦੀ ਗੂੰਜ ਨਾਲ ਵਿਦਾ ਕੀਤਾ। ਇਸ ਗੁਰਮਤਿ ਸਮਾਗਮ ਵਿਚ ਉਚੇਚੇ ਤੌਰ 'ਤੇ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸਿੰਘ ਸਾਹਿਬ ਗਿ. ਜਸਵਿੰਦਰ ਸਿੰਘ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਗਿਆਨੀ ਹਰਪਾਲ ਸਿੰਘ ਹੈੱਡ ਗ੍ਰੰਥੀ ਸ੍ਰੀ ਫਤਹਿਗੜ੍ਹ ਸਾਹਿਬ, ਗਿਆਨੀ ਰਣਜੀਤ ਸਿੰਘ ਕਥਾਵਾਚਕ ਦੂਖ ਨਿਵਾਰਣ ਲੁਧਿਆਣਾ ਸ਼ਾਮਲ ਹੋਏ ਅਤੇ ਸੰਗਤਾਂ ਨੂੰ ਗੁਰਮਤਿ ਵਿਚਾਰਾਂ ਰਾਹੀਂ ਜੋੜਿਆ। ਭਾਈ ਦਵਿੰਦਰ ਸਿੰਘ ਖਾਲਸਾ ਖੰਨੇ ਵਾਲੇ, ਭਾਈ ਤੇਜਿੰਦਰ ਸਿੰਘ ਸ਼ਿਮਲੇ ਵਾਲੇ, ਭਾਈ ਸਤਿੰਦਰਬੀਰ ਸਿੰਘ, ਭਾਈ ਦਵਿੰਦਰ ਸਿੰਘ ਅਤੇ ਭਾਈ ਗੁਰਕੀਰਤ ਸਿੰਘ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ ਵੱਲੋਂ ਮਨੋਹਰ ਗੁਰਬਾਣੀ ਕੀਰਤਨ ਦੀਆਂ ਛਹਿਬਰਾਂ ਲਗਾਈਆਂ ਗਈਆਂ। ਵੈਦ ਸੁਖਜਿੰਦਰ ਸਿੰਘ ਯੋਗੀ ਨੇ ਵੀ ਇਸ ਸਮਾਗਮ ਵਿਚ ਸ਼ਮੂਲੀਅਤ ਕੀਤੀ। ਅਖੀਰ 'ਤੇ ਸੁਸਾਇਟੀ ਦੇ ਪ੍ਰਧਾਨ ਸ. ਹਾਕਮ ਸਿੰਘ ਅਤੇ ਜਨਰਲ ਸਕੱਤਰ ਸ. ਜਗਦੇਵ ਸਿੰਘ ਭਬਾਤ ਨੇ ਸਮਾਗਮ 'ਚ ਸ਼ਾਮਲ ਹੋਈਆਂ ਪੰਥਕ ਸ਼ਖ਼ਸੀਅਤਾਂ ਤੇ ਸਮੂਹ ਸੰਗਤਾਂ ਦਾ ਧੰਨਵਾਦ ਕੀਤਾ। ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ।

## ਅਕਾਲੀ ਦਲ ਜਮਸ਼ੇਦਪੁਰ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਜਥੇਦਾਰ ਅਵਤਾਰ ਸਿੰਘ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰੇਰਨਾ ਸਦਕਾ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਦੇ ਸਹਿਯੋਗ ਨਾਲ ਧਰਮ ਪ੍ਰਚਾਰ ਅਕਾਲੀ ਦਲ ਜਮਸ਼ੇਦਪੁਰ ਵੱਲੋਂ ਟਾਟਾ ਨਗਰ ਅਤੇ ਨਾਲ ਲੱਗਦੇ ਇਲਾਕਿਆਂ ਵਿਚ ਜਥੇਦਾਰ ਜਰਨੈਲ ਸਿੰਘ ਦੇ ਉਪਰਾਲੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜ ਪਿਆਰੇ ਸਾਹਿਬਾਨ ਦੀ ਸਰਪ੍ਰਸਤੀ ਹੇਠ ਅੰਮ੍ਰਿਤ ਅਭਿਲਾਖੀਆਂ ਨੂੰ ਅੰਮ੍ਰਿਤਪਾਨ ਕਰਵਾਇਆ ਗਿਆ। ਵੇਰਵਾ ਇਸ ਪ੍ਰਕਾਰ ਹੈ:

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੨੦-੧੦-੨੦੦੯ | ਭਦੱਰਕ (ਉੜੀਸਾ) | ੨੯ |
| ੦੪-੧੧-੨੦੦੯ | ਗੁ: ਬਰਮਾ ਮਾਇਨਜ਼ | ੨੩ |
| ੨੭-੧੧-੨੦੦੯ | ਗੁ: ਸਾਕਚੀ ਟਾਟਾ ਨਗਰ | ੧੩੪ |
| ੨੦-੧੨-੨੦੦੯ | ਗੁ: ਰੋੜਕਿਲਾ (ਉੜੀਸਾ) | ੧੩ |
| ੨੯-੧੨-੨੦੦੯ | ਗੁ: ਰਫਿਊਜ਼ੀ ਕਲੋਨੀ (ਟਾਟਾ) | ੨੭ |
| ੦੭-੦੧-੨੦੧੦ | ਗੁ: ਟੋਇਨਾ ਡੂੰਗਰੀ (ਟਾਟਾ) | ੩੨ |
| ੨੧-੦੨-੨੦੧੦ | ਗੁ: ਸੀਤਾ ਰਾਮ ਡੇਰਾ | ੨੦ |
| ੧੪-੦੪-੨੦੧੦ | ਗੁ: ਟੋਇਲਾ ਡੂੰਗਰੀ (ਟਾਟਾ) | ੩੫ |
| ੧੮-੦੪-੨੦੧੦ | ਗੁ: ਰੋੜਕਿਲਾ (ਉੜੀਸਾ) | ੮ |

■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ। *ਮਿਤੀ ੫-੫-੨੦੧੦*